


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮਾਘ-ਫੱਗਣ, ਨਾਨਕਸ਼ਾਹੀ ੫੪੦ ਫਰਵਰੀ 2009

ਜਿਲਦ ੫੨ ਅੰਕ ੧੧






## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

## ਤਤਕਰਾ



### ਫੱਗਣ ਮਹੀਨੇ ਦੇ ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

| | | |
|---|---|---|
| * ਸਾਕਾ ਨਨਕਾਣਾ ਸਾਹਿਬ | ੧੦ ਫੱਗਣ | ੨੧ ਫਰਵਰੀ |
| * ਜੈਤੋ ਦਾ ਮੋਰਚਾ | ੧੦ ਫੱਗਣ | ੨੧ ਫਰਵਰੀ |
| * ਹੋਲਾ ਮਹੱਲਾ | ੨੮ ਫੱਗਣ | ੧੧ ਮਾਰਚ |

ਗੁਰਬਾਣੀ ਵਿਚਾਰ

# ਐਸੀ ਲਾਲ ਤੁਝ ਬਿਨੁ...

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥*
*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥੨॥੧॥(ਪੰਨਾ ੧੧੦੬)*

ਭਗਤ ਰਵਿਦਾਸ ਜੀ ਮਾਰੂ ਰਾਗ ਵਿਚ ਅੰਕਿਤ ਇਸ ਪਾਵਨ ਸ਼ਬਦ ਵਿਚ ਅਛੂਤ-ਉਥਾਨ ਦੀ ਤਤਕਾਲਿਕ ਹਕੀਕਤ ਦੇ ਪ੍ਰਥਾਏ ਅਕਾਲ ਪੁਰਖ ਪਰਮਾਤਮਾ ਨੂੰ ਸੰਬੋਧਨ ਕਰਦੇ ਹੋਏ ਕ੍ਰਿਤਗਯਤਾ ਤੇ ਸ਼ੁਕਰਾਨੇ ਦੇ ਭਾਵ ਪ੍ਰਗਟਾਉਂਦੇ ਹਨ। ਇਸ ਪਾਵਨ ਸ਼ਬਦ ਵਿਚ ਭਗਤ ਰਵਿਦਾਸ ਜੀ ਅਤਿ ਨਿਮਰਤਾ ਦੇ ਭਾਵ ਵਿਚ ਭਗਤੀ ਲਹਿਰ 'ਚ ਆਪਣੇ ਦੁਆਰਾ ਅਤੇ ਅਖੌਤੀ ਅਛੂਤ ਜਾਤਾਂ ਨਾਲ ਸੰਬੰਧਿਤ ਦੂਸਰੇ ਭਗਤ ਸਾਹਿਬਾਨ ਦੁਆਰਾ ਪਾਏ ਮਹਾਨ ਯੋਗਦਾਨ ਵੱਲ ਸੰਕੇਤ ਕਰਦੇ ਹਨ।

ਭਗਤ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਪਰਮਾਤਮਾ! ਆਪ ਦੇ ਬਿਨਾਂ ਅਜਿਹਾ ਹੋਰ ਕੌਣ ਕਰ ਸਕਦਾ ਹੈ? ਭਾਵ ਕਿ ਇਹ ਅਣਹੋਣਾ ਦਿੱਸਣ ਵਾਲਾ ਕਾਰਜ ਸੰਪੰਨ ਹੋਇਆ ਹੈ। ਪਿਆਰੇ ਪਰਮਾਤਮਾ ਨਾਲ ਡੂੰਘੀ ਤੇ ਸੁਹਿਰਦ ਸਾਂਝ ਮਹਿਸੂਸ ਕਰਦੇ ਹੋਏ ਭਗਤ ਜੀ ਆਖਦੇ ਹਨ ਕਿ ਮੇਰਾ ਮਾਲਕ ਗ਼ਰੀਬਾਂ ਅਰਥਾਤ ਨੀਚ/ਨੀਵੇਂ ਕਹੇ ਜਾਂਦੇ ਲੋਕਾਂ ਨੂੰ ਨਿਵਾਜਣ ਵਾਲਾ ਹੈ। ਹੇ ਪ੍ਰਭੂ! ਆਪ ਜੀ ਮੱਥੇ ਛਤਰ ਰੱਖ ਦਿੰਦੇ ਹੋ।

ਜਿਸ ਦੀ ਛੁਹ ਨਾਲ ਦੁਨੀਆਂ ਆਪ ਨੂੰ ਭਿੱਟ ਗਈ ਸਮਝਦੀ ਹੋਵੇ ਉਸ ਉੱਤੇ ਹੇ ਮਾਲਕ, ਤੁਸੀਂ ਆਪ ਢਲਦੇ ਹੋ, ਦ੍ਰਵਦੇ ਹੋ, ਪਸੀਜਦੇ ਤੇ ਕਿਰਪਾ ਕਰਦੇ ਹੋ। ਭਗਤ ਜੀ ਆਖਦੇ ਹਨ ਕਿ ਮੇਰਾ ਮਾਲਕ ਨੀਵਿਆਂ ਨੂੰ ਉੱਚਾ ਕਰਨ ਵਾਲਾ ਹੈ। ਉਹ ਨਿਰਭਉ ਜੁ ਹੋਇਆ। ਅਰਥਾਤ ਨੀਵਿਆਂ ਨੂੰ ਉੱਚੇ ਕਰਨ ਵੇਲੇ ਉਸ ਨੂੰ ਕਿਸੇ ਹੋਰ ਤੋਂ ਪ੍ਰਵਾਨਗੀ ਲੈਣ ਦੀ ਕੋਈ ਮੁਥਾਜੀ ਨਹੀਂ ਹੈ। ਪਰਮਾਤਮਾ ਨੇ ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਤ੍ਰਿਲੋਚਨ ਜੀ, ਭਗਤ ਸਧਨਾ ਜੀ ਅਤੇ ਭਗਤ ਸੈਣ ਜੀ ਨੂੰ ਤਾਰ ਦਿੱਤਾ ਹੈ। ਇਹ ਸਾਰੇ ਭਗਤ ਸਾਹਿਬਾਨ ਸੰਸਾਰ-ਸਮੁੰਦਰ ਨੂੰ ਪਾਰ ਕਰ ਗਏ ਹਨ। ਭਗਤ ਜੀ ਕਥਨ ਕਰਦੇ ਹਨ ਕਿ ਭਲੇ ਪੁਰਸ਼ੋ! ਮੇਰੀ ਗੱਲ ਸੁਣ ਲੈਣੀ। ਪਰਮਾਤਮਾ ਸਭ ਕੁਝ ਕਰਨ ਦੇ ਸਮਰੱਥ ਹੈ। ਉਸ ਦੇ ਕੋਲੋਂ ਸਭ ਕੰਮ ਸਿਰੇ ਚੜ੍ਹ ਜਾਂਦੇ ਹਨ। ਭਾਵ ਕੋਈ ਕਾਰਜ ਅਟਕਦਾ ਨਹੀਂ। ■

ਸੰਪਾਦਕੀ

# ਜਾਤ-ਪਾਤੀ ਪ੍ਰਬੰਧ ਖ਼ਿਲਾਫ਼ ਜ਼ੋਰਦਾਰ ਆਵਾਜ਼ ਬੁਲੰਦ ਕਰਨ ਵਾਲੇ ਪ੍ਰਭੂ-ਭਗਤੀ 'ਚ ਰੱਤੇ ਭਗਤ ਰਵਿਦਾਸ ਜੀ

*ਪਰਮਾਤਮਾ ਨੇ ਸਿਰਫ਼ ਮਨੁੱਖ ਸਿਰਜਿਆ। ਉਸ ਨੇ ਆਪਣੀ ਰਚਨਾ ਵਿਚ ਵਿਸਮਾਦੀ ਵੰਨ-ਸੁਵੰਨਤਾ ਜ਼ਰੂਰ ਰਚੀ ਐਪਰ ਨਾਕਾਰਾਤਮਕ ਸੁਭਾਅ ਵਾਲਾ ਜਾਤ-ਪਾਤੀ ਪ੍ਰਬੰਧ ਮਨੁੱਖ ਨੇ ਖ਼ੁਦ ਰਚਿਆ। ਪਰਮਾਤਮਾ ਦੁਆਰਾ ਸਿਰਜੇ ਮਨੁੱਖ 'ਚ ਰਚਨਾਕਾਰੀ ਤੱਤਾਂ ਦੀ ਪੂਰਨ ਸਮਾਨਤਾ ਹੈ। ਕਾਇਆ ਜਾਂ ਸਰੀਰਿਕ ਢਾਂਚਾ, ਚਿਹਰਾ ਜਾਂ ਸ਼ਕਲ-ਸੂਰਤ, ਲੱਤਾਂ, ਬਾਹਾਂ, ਹੱਥ, ਪੈਰ, ਰੀੜ੍ਹ ਦੀ ਹੱਡੀ, ਸਿਰ ਦੇ ਕੇਸ ਆਦਿ ਇੱਕੋ ਜਿਹੇ ਅਥਵਾ ਬਹੁਤ ਰਲਦੇ-ਮਿਲਦੇ ਹਨ। ਕਾਇਆ, ਚਿਹਰੇ-ਮੋਹਰੇ ਤੇ ਨੈਣ-ਨਕਸ਼ਾਂ, ਰੰਗ ਅਤੇ ਸੁਭਾਅ ਆਦਿ 'ਚ ਜੋ ਵੰਨ-ਸੁਵੰਨਤਾ ਵੇਖਣ ਨੂੰ ਮਿਲਦੀ ਹੈ ਇਹ ਭੂਗੋਲਿਕ, ਇਤਿਹਾਸਕ ਅਤੇ ਸਭਿਆਚਾਰਕ ਆਦਿ ਕਈ ਤਰ੍ਹਾਂ ਦੇ ਕਾਰਨਾਂ ਕਰਕੇ ਹੈ। ਸਭਨਾਂ ਮਨੁੱਖਾਂ ਦੇ ਲਹੂ ਦਾ ਇੱਕੋ ਲਾਲ ਰੰਗ ਹੈ। ਸਭਨਾਂ ਸਰੀਰਾਂ 'ਚ ਇੱਕੋ ਜਿਹਾ ਦਿਲ ਧੜਕਦਾ ਹੈ। ਸਾਰੀ ਮਨੁੱਖਤਾ ਇੱਕੋ ਇਕਾਈ ਹੈ। ਸਿਰਫ਼ ਭਰਮ ਅਤੇ ਅਗਿਆਨਤਾ ਦੇ ਚੱਕਰਵਿਊ ਵਿਚ ਫਸ ਕੇ ਹੀ ਮਨੁੱਖ ਰੰਗ-ਨਸਲ, ਜਾਤ-ਪਾਤ, ਊਚ-ਨੀਚ ਅਤੇ ਛੂਤ-ਛਾਤ ਦੇ ਆਪਣੇ ਬੁਣੇ ਮੱਕੜ-ਜਾਲ 'ਚ ਉਲਝ ਕੇ ਰਹਿ ਗਿਆ।*

*ਜਾਤ-ਪਾਤ ਤੇ ਇਸ ਨਾਲ ਸੰਬੰਧਿਤ ਹੋਰ ਰਲਦੇ-ਮਿਲਦੇ ਰੰਗ-ਨਸਲ, ਊਚ-ਨੀਚ, ਛੂਤ-ਛਾਤ ਜਿਹੇ ਵਰਤਾਰੇ ਪੁਰਾਣੇ ਸਮਿਆਂ ਤੋਂ ਦੁਨੀਆਂ ਦੇ ਬਹੁਤ ਹਿੱਸਿਆਂ ਵਿਚ ਚਲੇ ਆ ਰਹੇ ਹਨ—ਇਸ ਦਾ ਸਬੂਤ ਸਾਨੂੰ ਪ੍ਰਾਚੀਨ ਵਿਸ਼ਵ-ਇਤਿਹਾਸ ਦੇ ਪੱਤਰੇ ਫੋਲਦਿਆਂ ਮਿਲਦਾ ਹੈ। ਪਰ ਇਸ ਤੱਥ ਨੂੰ ਮੰਨਣ 'ਚ ਸ਼ਾਇਦ ਹੀ ਕੋਈ ਇਨਕਾਰੀ ਹੋਵੇ ਕਿ ਸਭ ਤੋਂ ਵੱਧ ਵਿਆਪਕ, ਡੂੰਘਾ, ਕਠੋਰ ਅਤੇ ਬੇਰਹਿਮ ਜਾਤ-ਪਾਤੀ ਪ੍ਰਬੰਧ ਸਾਡੇ ਦੇਸ਼ ਭਾਰਤ ਵਰਸ਼ 'ਚ ਹੀ ਰਿਹਾ ਹੈ ਅਤੇ ਦੁਖਦਾਇਕ ਹਕੀਕਤ ਦੇ ਰੂਪ 'ਚ ਅੱਜ ਵੀ ਇਸ ਨੂੰ ਹੋਂਦ ਰੱਖਦਿਆਂ ਅਤੇ ਅਨੇਕਾਂ ਅਣਮਨੁੱਖੀ ਵਰਤਾਰੇ ਤੇ ਕਰਮ ਵਰਤਾ ਰਿਹਾ ਨਜ਼ਰ ਆਉਂਦਾ ਹੈ।*

*ਕਿਸੇ ਅਣਚਾਹੇ ਬੁਰੇ ਵਰਤਾਰੇ ਨਾਲ ਸਿੱਝਣ ਤੇ ਇਸ ਦਾ ਮੂੰਹ ਜਾਂ ਰੁਖ਼ ਮੋੜਨ ਵਾਸਤੇ ਸਬੱਬ ਉਹ ਪਰਮਾਤਮਾ ਆਪ ਬਣਾਉਂਦਾ ਹੈ। ਮੱਧਕਾਲ ਵਿਚ ਆ ਕੇ, ਸਦੀਆਂ ਤੋਂ ਜਾਤ-ਪਾਤੀ ਪ੍ਰਬੰਧ ਦੁਆਰਾ ਵਰਤਾਏ ਜਾਂਦੇ ਬਹੁਪ੍ਰਕਾਰੀ ਜ਼ੁਲਮ-ਜਬਰ ਤੇ ਅਨਿਆਂ ਵਿਰੁੱਧ ਆਵਾਜ਼ ਉਠਾਉਣ ਵਾਸਤੇ ਭਗਤੀ ਲਹਿਰ ਅਧੀਨ ਭਗਤ ਸਾਹਿਬਾਨ ਅਤੇ ਗੁਰਮਤਿ ਲਹਿਰ ਅਧੀਨ ਸਿੱਖ ਗੁਰੂ ਸਾਹਿਬਾਨ ਉਭਰ ਕੇ ਅੱਗੇ*

ਆਏ। ਜਾਤ-ਪਾਤੀ ਪ੍ਰਬੰਧ ਵਿਰੁੱਧ ਜ਼ੋਰਦਾਰ ਆਵਾਜ਼ ਉਠਾਉਣ ਵਾਲੇ ਭਗਤ ਸਾਹਿਬਾਨ ਵਿੱਚੋਂ ਭਗਤ ਰਵਿਦਾਸ ਜੀ ਦਾ ਨਾਮ ਬੜੇ ਹੀ ਉਜਲੇ ਰੂਪ 'ਚ ਪ੍ਰਗਟ ਹੁੰਦਾ ਹੈ। ਇਹ ਉਹ ਸਮਾਂ ਸੀ ਜਦੋਂ ਧਰਮ ਅਤੇ ਰਾਜ ਦੋਨੋਂ ਜਾਤ-ਪਾਤੀ ਪ੍ਰਬੰਧ ਨੂੰ ਬਰਕਰਾਰ ਰੱਖਣ ਹਿਤ ਪੂਰੀ ਤਰ੍ਹਾਂ ਦ੍ਰਿੜ੍ਹ ਇਰਾਦਾ ਰੱਖ ਰਹੇ ਸਨ। ਧਰਮ ਦਾ ਕੁਦਰਤੀ ਨਿਰਮਲ ਸਰੂਪ ਲੱਗਭਗ ਅਲੋਪ ਸੀ। ਧਰਮ ਵਿਖਾਵੇ ਦੇ ਕਰਮਕਾਂਡਾਂ ਦਾ ਇਕ ਅਮੁੱਕ ਵਰਤਾਰਾ ਬਣ ਚੁੱਕਾ ਸੀ। ਇਸ ਵਿਚ ਉਸ ਯੁੱਗ ਦੇ ਦੋ ਪ੍ਰਮੁੱਖ ਧਰਮਾਂ— ਹਿੰਦੂ ਅਤੇ ਇਸਲਾਮ 'ਚ ਕ੍ਰਮਵਾਰ ਬ੍ਰਾਹਮਣ ਅਤੇ ਮੁਲਾਣੇ/ਕਾਜ਼ੀ ਸਨ। ਇਨ੍ਹਾਂ ਦੋਨਾਂ ਨੇ ਜਾਤ-ਪਾਤੀ ਪ੍ਰਬੰਧ 'ਚ ਖ਼ੁਦ ਸਭ ਤੋਂ ਉੱਚਾ ਸਥਾਨ/ਰੁੱਤਬਾ ਮੱਲਿਆ ਹੋਇਆ ਸੀ। ਬਾਕੀ ਰਾਜਸੱਤਾਧਾਰੀਆਂ ਨੂੰ ਦੂਜੇ ਅਤੇ ਜਨ-ਸਾਧਾਰਨ ਲੋਕਾਈ ਨੂੰ ਤੀਜੇ ਅਤੇ ਚੌਥੇ ਹੇਠਲੇ ਵਰਗਾਂ 'ਚ ਵੰਡਿਆ ਹੋਇਆ ਸੀ। ਤੀਜੇ ਅਤੇ ਚੌਥੇ ਹੇਠਲੇ ਵਰਗਾਂ ਨਾਲ ਸਦੀਆਂ ਤੋਂ ਘੋਰ ਅਣਮਨੁੱਖੀ ਵਿਹਾਰ ਜਾਰੀ ਸੀ। ਸਾਡੇ ਦੇਸ਼ ਵਿਚ ਕਈ ਥਾਈਂ ਤਾਂ ਉਨ੍ਹਾਂ ਨਾਲ ਬਹੁਤ ਹੀ ਬੁਰਾ ਸਲੂਕ ਕੀਤਾ ਜਾਂਦਾ ਸੀ। ਉਨ੍ਹਾਂ ਨੂੰ ਨਾ ਰਾਜਨੀਤਿਕ ਹੱਕ ਸਨ ਨਾ ਹੀ ਧਾਰਮਿਕ; ਨਾ ਸਮਾਜਿਕ, ਨਾ ਆਰਥਕ ਤੇ ਨਾ ਹੀ ਸਭਿਆਚਾਰਕ। ਭਗਤ ਰਵਿਦਾਸ ਜੀ ਨੇ ਇਸ ਅਣਮਨੁੱਖੀ ਵਰਤਾਰੇ ਨੂੰ ਨਾ ਕੇਵਲ ਅਤਿਅੰਤ ਨੇੜਿਓਂ ਹੋ ਕੇ ਵੇਖਿਆ-ਵਾਚਿਆ ਸਗੋਂ ਉਨ੍ਹਾਂ ਨੇ ਇਸ ਦੀਆਂ ਕਰੂਰਤਾਵਾਂ ਤੇ ਸਖ਼ਤੀਆਂ ਖ਼ੁਦ ਵੀ ਸਹਾਰੀਆਂ। ਇਸੇ ਸਬੰਧ ਵਿਚ ਭਗਤ ਜੀ ਦੀ ਪਾਵਨ ਬਾਣੀ ਵਿਚ ਬ੍ਰਾਹਮਣ ਜਾਂ ਪੰਡਿਤ ਦਾ ਕਾਫ਼ੀ ਭਰਵਾਂ ਉਲੇਖ ਹੈ।

ਨਿਰਗੁਣਵਾਦੀ ਸਰੂਪ ਵਾਲੀ ਸੱਚੀ ਪ੍ਰਭੂ-ਭਗਤੀ ਅਤੇ ਅਤਿ ਡੂੰਘੇ ਚਿੰਤਨ ਅਤੇ ਮਨਨ ਕਰਕੇ ਭਗਤ ਰਵਿਦਾਸ ਜੀ ਦੇ ਜੀਵਨ-ਵਿਹਾਰ ਅਤੇ ਬੋਲ-ਬਾਣੀ ਵਿਚ ਅਥਾਹ ਸ਼ਕਤੀ, ਅਸੀਮ ਜ਼ੋਰ ਤੇ ਅਨੋਖਾ ਸਾਹਸ ਦਿਖਾਈ ਦਿੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੮੫੮ 'ਤੇ ਅੰਕਿਤ ਬਿਲਾਵਲੁ ਰਾਗ ਦੇ ਪਾਵਨ ਸ਼ਬਦ 'ਚ ਭਗਤ ਜੀ ਪਰਮਾਤਮਾ ਨੂੰ ਸੰਬੋਧਨ ਕਰ ਕੇ ਕਥਨ ਕਰਦੇ ਹਨ ਕਿ ਕਿੱਥੇ ਤਾਂ ਮੇਰੀ ਲਾਚਾਰ ਹਾਲਤ ਸੀ ਜਿਸ ਨੂੰ ਵੇਖ ਕੇ ਸਭ ਹੱਸਦੇ ਸਨ ਤੇ ਕਿੱਥੇ ਹੁਣ ਅਠਾਰ੍ਹਾਂ ਸਿਧੀਆਂ ਮੇਰੇ ਹੱਥ ਦੀਆਂ ਤਲੀਆਂ 'ਤੇ ਨੱਚਦੀਆਂ ਹਨ! ਹੇ ਪ੍ਰਭੂ! ਇਹ ਤੇਰੀ ਹੀ ਮਿਹਰ ਹੈ। ਇਸੇ ਰਾਗ 'ਚ ਅਤੇ ਇਸੇ ਪੰਨੇ 'ਤੇ ਅੰਕਿਤ ਦੂਸਰੇ ਪਾਵਨ ਸ਼ਬਦ ਵਿਚ ਭਗਤ ਜੀ ਦਾ ਫ਼ਰਮਾਨ ਹੈ ਕਿ ਜਿਸ ਕੁਲ ਵਿਚ ਵੀ ਕੋਈ ਪਰਮਾਤਮਾ ਦਾ ਭਗਤ ਜਨਮ ਲੈ ਲੈਂਦਾ ਹੈ ਉਹ ਭਾਵੇਂ ਉੱਚੀ ਸਮਝੀ ਜਾਣ ਵਾਲੀ ਜਾਤ 'ਚ ਜਨਮ ਲਵੇ ਭਾਵੇਂ ਨੀਵੀਂ ਸਮਝੀ ਜਾਂਦੀ ਜਾਤ ਵਿਚ, ਭਾਵੇਂ ਅਮੀਰ ਘਰਾਣੇ 'ਚ ਤੇ ਭਾਵੇਂ ਗਰੀਬ ਘਰ ਵਿਚ ਉਸ ਦੀ ਵਡਿਆਈ ਦੁਨੀਆਂ ਵਿਚ ਹੋ ਜਾਂਦੀ ਹੈ। ਭਾਵੇਂ ਕੋਈ ਬ੍ਰਾਹਮਣ ਹੋਵੇ ਜਾਂ ਖੱਤਰੀ, ਚੰਡਾਲ ਅਤੇ ਮਲੇਛ ਤਕ ਕਹਾਉਣ ਵਾਲਾ ਵੀ ਕਿਉਂ ਨਾ ਹੋਵੇ ਪਰਮਾਤਮਾ ਦੀ ਭਗਤੀ ਕਰਕੇ ਉਹ ਆਪ ਵੀ ਤਰਦਾ ਹੈ ਅਤੇ ਆਪਣੀ ਕੁਲ ਨੂੰ ਵੀ ਤਾਰ ਦਿੰਦਾ ਹੈ। ਵਿਦਵਾਨ ਪੰਡਿਤ, ਸੂਰਮਾ ਅਤੇ

ਛਤਰਪਤੀ ਰਾਜਾ ਵੀ ਭਗਤ ਦੀ ਬਰਾਬਰੀ ਨਹੀਂ ਕਰ ਸਕਦਾ।

ਇਉਂ ਹੀ ਪੰਨਾ ੧੨੯੩ ਤੋਂ ਅਰੰਭ ਹੁੰਦੀ, ਭਗਤ ਜੀ ਦੀ ਮਲਾਰ ਰਾਗ 'ਚ ਅੰਕਿਤ ਪਾਵਨ ਬਾਣੀ ਦੇ ਪਹਿਲੇ ਦੋ ਪਾਵਨ ਸ਼ਬਦਾਂ ਵਿੱਚੋਂ ਪਹਿਲੇ ਸ਼ਬਦ ਵਿਚ ਭਗਤ ਜੀ ਨੇ ਗੰਗਾ ਦੇ ਜਲ ਤੋਂ ਬਣਾਈ ਗਈ ਸ਼ਰਾਬ ਨੂੰ ਗੁਰਮੁਖਾਂ ਦੁਆਰਾ ਨਾ ਸਵੀਕਾਰ ਕੀਤੇ ਜਾਣ ਅਤੇ ਤਾੜੀ ਦੇ ਰੁੱਖ ਤੋਂ ਬਣੇ ਕਾਗਜ਼ 'ਤੇ ਲਿਖੇ ਪ੍ਰਭੂ-ਜੱਸ ਕਰਕੇ ਕਾਗਜ਼ ਦਾ ਮਾਣ ਕਾਇਮ ਹੋ ਜਾਣ ਦੇ ਦ੍ਰਿਸ਼ਟਾਂਤਾਂ ਦੁਆਰਾ ਪ੍ਰਭੂ-ਭਗਤੀ ਦੀ ਉਚਤਾ ਦਰਸਾਈ ਹੈ। ਉਪਰੰਤ ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਦੁਆਰਾ ਤਥਾਕਥਿਤ ਨੀਵੀਆਂ ਜਾਤਾਂ 'ਚ ਜਨਮ ਲੈ ਕੇ ਪ੍ਰਭੂ-ਭਗਤੀ ਦੇ ਖੇਤਰ 'ਚ ਮਹਾਨ ਸਤਿਕਾਰਤ ਰੁਤਬੇ ਹਾਸਲ ਕਰਨ ਤੋਂ ਬਾਅਦ ਦੋਨਾਂ ਪਾਵਨ ਸ਼ਬਦਾਂ ਵਿਚ ਆਪਣੀ ਅਖੌਤੀ ਚਮਿਆਰ ਦੇ ਨਾਂ ਨਾਲ ਜਾਣੀ ਜਾਂਦੀ ਜਾਤ ਅਤੇ ਮਰੇ ਪਸ਼ੂਆਂ ਨੂੰ ਢੋਣ ਦੇ ਆਪਣੇ ਜੱਦੀ-ਪੁਸ਼ਤੀ ਕਿੱਤੇ ਦਾ ਉਚੇਚਾ ਉਲੇਖ ਕਰਦਿਆਂ ਭਗਤ ਜੀ ਆਪਣੀਆਂ ਉੱਚੀਆਂ ਰੂਹਾਨੀ ਤੇ ਅਧਿਆਤਮਕ ਮੰਜ਼ਲਾਂ ਦਾ ਉੱਚੇ ਆਤਮ-ਸਨਮਾਨ ਨਾਲ ਵਰਣਨ ਕਰਦੇ ਹਨ। ਭਗਤ ਜੀ ਫ਼ਰਮਾਨ ਕਰਦੇ ਹਨ ਕਿ ਮੋਏ ਪਸ਼ੂਆਂ ਨੂੰ ਢੋਣ ਵਾਲਿਆਂ ਦੀ ਕੁਲ 'ਚ ਜੰਮੇ ਪੁੱਤਰ ਰਵਿਦਾਸ ਨੂੰ, ਹੇ ਪ੍ਰਭੂ, ਤੂੰ ਆਪਣੀ ਭਗਤੀ ਬਖ਼ਸ਼ ਕੇ ਇਸ ਯੋਗ ਕਰ ਦਿੱਤਾ ਹੈ ਕਿ ਸ਼ਾਸਤਰਾਂ ਦੀ ਮਰਯਾਦਾ ਅਨੁਸਾਰ ਤੁਰਨ ਵਾਲੇ ਬਿਪ੍ਰ ਭਾਵ ਬ੍ਰਾਹਮਣ ਅੱਜ ਉਸ ਨੂੰ ਡੰਡੌਤ ਭਾਵ ਨਮਸਕਾਰ ਕਰ ਰਹੇ ਹਨ। ਐਸਾ ਉਲੇਖ ਇਸ ਹਕੀਕੀ ਇਤਿਹਾਸਕ ਸੱਚਾਈ ਵੱਲ ਸੰਕੇਤ ਕਰਦਾ ਹੈ ਕਿ ਭਗਤ ਜੀ ਨੇ ਬ੍ਰਾਹਮਣ-ਵਰਗ ਵੱਲੋਂ ਖੜ੍ਹੇ ਕੀਤੇ ਜਾਤ-ਪਾਤੀ ਪ੍ਰਬੰਧ ਨੂੰ ਆਪਣੇ ਜੀਵਨ-ਕਾਲ ਵਿਚ ਹੀ ਬਹੁਤ ਹੱਦ ਤਕ ਬੇਅਸਰ ਕਰ ਦਿੱਤਾ ਸੀ ਅਤੇ ਆਪਣੇ ਵੇਲੇ ਦੀ ਸਾਧਾਰਨ ਲੋਕਾਈ 'ਚ ਭਗਤ ਜੀ ਨੇ ਸੱਚੀ ਨਿਰਗੁਣਵਾਦੀ ਭਗਤੀ ਭਾਵਨਾ ਭਰ ਕੇ ਉਨ੍ਹਾਂ 'ਚੋਂ ਹੀਣਤਾ ਭਾਵ ਕੱਢ ਦਿੱਤਾ ਸੀ। ਭਗਤ ਰਵਿਦਾਸ ਜਿਹੇ ਪ੍ਰਭੂ-ਭਗਤੀ ਦੇ ਰੰਗ 'ਚ ਰੱਤੇ, ਤਤਕਾਲੀ ਸਮਾਜਕ-ਰਾਜਨੀਤਿਕ-ਸਭਿਆਚਾਰਕ ਪ੍ਰਬੰਧ ਦੀਆਂ ਅਣਮਨੁੱਖੀ ਬੁਰਾਈਆਂ ਖ਼ਿਲਾਫ਼ ਜੂਝਣ ਵਾਲੇ ਭਗਤਾਂ ਦੇ ਬੇਮਿਸਾਲ ਕਾਰਜ ਕਰਕੇ ਦੇਸ਼ ਦੇ ਉੱਤਰੀ ਖਿੱਤੇ 'ਚ ਕਰੂਰ ਜਾਤ-ਪਾਤੀ ਪ੍ਰਬੰਧ 'ਚ ਕਾਫ਼ੀ ਉਸਾਰੂ ਬਦਲਾਅ ਆਇਆ। ਇਹ ਤਸੱਲੀ ਅਤੇ ਖ਼ੁਸ਼ੀ ਮਹਿਸੂਸ ਕਰਨ ਵਾਲੀ ਗੱਲ ਹੈ। ਪਰ ਤਸਵੀਰ ਦਾ ਦੂਸਰਾ ਪਹਿਲੂ ਵੀ ਅਣਡਿੱਠ ਨਹੀਂ ਕੀਤਾ ਜਾ ਸਕਦਾ। ਅੱਜ ਜਦੋਂ ਕਿ ਲੋਕਤੰਤਰੀ ਪ੍ਰਬੰਧ ਦੀ ਸਥਾਪਨਾ ਦੇ ਦਾਅਵੇ ਕੀਤੇ ਜਾ ਰਹੇ ਹਨ ਆਪਣੇ ਕਈ ਕੋਝੇ ਕਰੂਪ ਪੱਖਾਂ ਸਹਿਤ ਜਾਤ-ਪਾਤ ਦੇ ਵਖਰੇਵਿਆਂ ਵਾਲਾ ਰਾਜਨੀਤਿਕ, ਸਮਾਜਿਕ ਅਤੇ ਸਭਿਆਚਾਰਕ ਵਰਤਾਰਾ ਮੁੜ ਸਿਰ ਚੁੱਕਦਾ ਵਿਖਾਈ ਦੇ ਰਿਹਾ ਹੈ। ਇਸ ਅਣਚਾਹੇ ਵਰਤਾਰੇ ਨੂੰ ਦਿਲੋਂ ਵਜੋਂ ਰੋਕਣ ਵਾਸਤੇ ਸੁਚੇਤ ਤੇ ਸੰਵੇਦਨਸ਼ੀਲ ਧਿਰਾਂ ਨੂੰ ਹੌਂਸਲਾ ਤੇ ਜੁਰਅਤ ਰੱਖਣੀ ਚਾਹੀਦੀ ਹੈ। ਇਹ ਭਗਤ ਰਵਿਦਾਸ ਜੀ ਨੂੰ ਉਨ੍ਹਾਂ ਧਿਰਾਂ ਦੀ ਵਧੇਰੇ ਯੋਗ ਸ਼ਰਧਾਂਜਲੀ ਹੋ ਸਕਦੀ ਹੈ। ■

# ਸਿੱਖ ਧਰਮ ਵਿਚ 'ਸ਼ਬਦ-ਗੁਰੂ' ਦਾ ਸਿਧਾਂਤ

*-ਡਾ. ਗੁਰਵਿੰਦਰ ਕੌਰ**

'ਸ਼ਬਦ-ਗੁਰੂ' ਦਾ ਸਿਧਾਂਤ ਗੁਰਮਤਿ ਵਿਚਾਰਧਾਰਾ ਦਾ ਕੇਂਦਰੀ ਧੁਰਾ ਅਤੇ ਸਿੱਖ ਜੀਵਨ-ਜਾਚ ਦਾ ਅਨਿੱਖੜਵਾਂ ਅੰਗ ਹੈ ਜਿਸ ਨੇ ਸਿੱਖ ਧਰਮ ਨੂੰ ਸੰਪੂਰਨਤਾ ਤੇ ਵਿਲੱਖਣਤਾ ਬਖ਼ਸ਼ੀ ਹੈ।'ਸ਼ਬਦ-ਗੁਰੂ' ਤੋਂ ਭਾਵ 'ਗੁਰੂ ਦੀ ਬਾਣੀ', 'ਗੁਰੂ ਦੇ ਬਚਨ', 'ਗੁਰੂ ਦਾ ਉਪਦੇਸ਼', 'ਗੁਰੂ ਦਾ ਹੁਕਮ','ਗੁਰੂ ਦੀ ਸਿੱਖਿਆ', ਆਦਿ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸ਼ਬਦ' ਤੇ 'ਗੁਰੂ' ਦੀ ਅਭੇਦਤਾ (unity) ਨੂੰ ਪ੍ਰਵਾਨ ਕਰਦਿਆਂ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ 'ਸ਼ਬਦ' ਦਾ ਮਹੱਤਵ 'ਗੁਰੂ' ਜਿੰਨਾ ਹੈ। ਹੇਠ ਲਿਖੇ ਗੁਰ-ਫ਼ੁਰਮਾਨ ਇਸ ਤੱਥ ਦੀ ਪ੍ਰੋੜ੍ਹਤਾ ਕਰਦੇ ਹਨ:

*- ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥ (ਪੰਨਾ ੩੦੪)*
*- ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥ (ਪੰਨਾ ੬੪੬)*
*- ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ॥ (ਪੰਨਾ ੧੧੧੨)*
*- ਸਤਿਗੁਰ ਬਾਣੀ ਪੁਰਖੁ ਪੁਰਖੋਤਮ ਬਾਣੀ ਸਿਉ ਚਿਤੁ ਲਾਵੈਗੋ॥ (ਪੰਨਾ ੧੩੦੮)*
*- ਸਤਿਗੁਰ ਬਚਨ ਬਚਨ ਹੈ ਸਤਿਗੁਰ...॥ (ਪੰਨਾ ੧੩੦੯)*

ਇਸ ਵਿਚਾਰ ਨੂੰ ਭਾਈ ਗੁਰਦਾਸ ਜੀ ਨੇ ਦ੍ਰਿਸ਼ਟਾਂਤ ਦੇ ਕੇ ਵਿਸਥਾਰ-ਸਹਿਤ ਉਜਾਗਰ ਕੀਤਾ ਹੈ:

*ਜੈਸੇ ਫਲ ਸੈ ਬਿਰਖ, ਬਿਰਖੁ ਸੈ ਹੋਤ ਫਲ, ਅਤਿਭੁਤਿ ਗਤਿ ਕਛੁ ਕਹਨੁ ਨ ਆਵੈ ਜੀ।*
*ਜੈਸੇ ਬਾਸੁ ਬਾਵਨ ਮੈ, ਬਾਵਨ ਹੈ ਬਾਸੁ ਬਿਖੈ, ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ।*
*ਕਾਸਟਿ ਮੈ ਅਗਨਿ, ਅਗਨਿ ਮੈ ਕਾਸਟਿ ਹੈ, ਅਤਿ ਅਸਚਰਜੁ ਹੈ ਕਉਤਕ ਕਹਾਵੈ ਜੀ।*
*ਸਤਿਗੁਰ ਮੈ ਸਬਦ, ਸਬਦ ਮੈ ਸਤਿਗੁਰ ਹੈ, ਨਿਰਗੁਨ ਗਿਆਨ ਧਿਆਨ ਸਮਝਾਵੈ ਜੀ।*
*(ਕਬਿੱਤ ੫੩੪)*

ਸਿੱਖ ਧਰਮ ਵਿਚ (ਵਿਸ਼ਵ ਦੇ ਬਾਕੀ ਧਰਮਾਂ ਨਾਲੋਂ) 'ਸ਼ਬਦ' ਦੀ ਮਹਾਨਤਾ ਤੇ ਵਿਲੱਖਣਤਾ ਦਾ ਪ੍ਰਮਾਣ ਇਹ ਹੈ ਕਿ ਗੁਰੂ ਸਾਹਿਬਾਨ ਨੇ 'ਸ਼ਬਦ' ਨੂੰ ਆਪ ਗੁਰੂ ਦੀ ਪਦਵੀ ਦਿੱਤੀ ਤੇ ਸਿੱਖਾਂ ਨੂੰ ਵੀ ਗੁਰੂ ਮੰਨਣ ਦਾ ਹੁਕਮ ਦਿੱਤਾ। ਗੁਰਬਾਣੀ ਵਿਚ 'ਸ਼ਬਦ' ਨੂੰ 'ਗੁਰ ਪੀਰਾ' ਭਾਵ (ਸੰਸਾਰਕ ਜੀਵਾਂ ਦਾ) ਮਾਰਗ-ਦਰਸ਼ਕ ਆਖਿਆ ਗਿਆ ਹੈ ਜਿਸ ਦੀ ਅਗਵਾਈ ਤੋਂ ਬਿਨਾਂ ਜਗਤ (ਮਾਇਆ ਦੇ ਮੋਹ ਵਿਚ) ਕਮਲਾ ਹੋਇਆ ਫਿਰਦਾ ਹੈ ਤੇ ਮਨੁੱਖਾ-ਜਨਮ ਵਿਅਰਥ ਗਵਾ ਰਿਹਾ ਹੈ:

*- ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥ (ਪੰਨਾ ੬੩੫)*

** ਪਿੰਡ ਤੇ ਡਾਕਖਾਨਾ ਸੂਲਰ, ਜਿਲ੍ਹਾ ਪਟਿਆਲਾ।*

*-ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥ (ਪੰਨਾ ੬੪੪)*

ਹਥਲੇ ਲੇਖ ਵਿਚ ਸਾਡੀ ਵਿਚਾਰ ਦਾ ਵਿਸ਼ਾ 'ਸਿੱਖ ਧਰਮ ਵਿਚ ਸ਼ਬਦ-ਗੁਰੂ ਦਾ ਸਿਧਾਂਤ' ਹੈ। ਪਰ ਇਸ ਵਿਸ਼ੇ ਨੂੰ ਵਿਚਾਰਨ ਤੋਂ ਪਹਿਲਾਂ 'ਗੁਰੂ' ਤੇ 'ਸ਼ਬਦ' ਪਦਾਂ ਸੰਬੰਧੀ ਸੰਖੇਪ ਜਾਣਕਾਰੀ ਹੋਣੀ ਜ਼ਰੂਰੀ ਹੈ। ਵਿਦਵਾਨਾਂ ਅਨੁਸਾਰ 'ਗੁਰੂ' ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦੇ ਵਿਉਤਪਤੀ-ਮੂਲਕ ਅਰਥ ਹਨ: 'ਜੋ ਧਰਮ ਦਾ ਉਪਦੇਸ਼ ਕਰੇ, ਅਥਵਾ ਅਗਿਆਨ ਨੂੰ ਦੂਰ ਕਰੇ...ਉਪਨਿਸ਼ਦਾਂ ਵਿਚ 'ਗੁ' ਦਾ ਅਰਥ ਅੰਨ੍ਹੇਰਾ ਅਤੇ 'ਰੂ' ਦਾ ਅਰਥ ਦੂਰ ਕਰਨ ਵਾਲਾ ਕੀਤਾ ਗਿਆ ਹੈ। ਇਸ ਅਨੁਸਾਰ ਗੁਰੂ ਉਹ ਹੈ ਜੋ ਅਗਿਆਨ ਅੰਧਕਾਰ ਨੂੰ ਦੂਰ ਕਰੇ।'[੧] ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਇਹ 'ਗ੍ਰੀ' ਧਾਤੂ ਤੋਂ ਬਣਿਆ ਹੈ ਅਤੇ ਇਸ ਦੇ ਅਰਥ ਹਨ- ਨਿਗਲਣਾ ਅਤੇ ਸਮਝਾਉਣਾ ਭਾਵ ਗੁਰੂ ਉਹ ਹੈ ਜੋ ਗਿਆਨ ਰੂਪੀ ਪ੍ਰਕਾਸ਼ ਰਾਹੀਂ ਅਗਿਆਨ ਰੂਪੀ ਹਨੇਰੇ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤੱਤ੍ਵ ਗਿਆਨ ਸਮਝਾਉਂਦਾ ਹੈ।'[੨] ਲੱਗਭਗ ਸਾਰੀਆਂ ਹੀ ਧਾਰਮਿਕ ਪ੍ਰੰਪਰਾਵਾਂ ਵਿਚ, ਅਧਿਆਤਮਿਕ ਪ੍ਰਾਪਤੀ ਲਈ, ਗੁਰੂ ਦੀ ਭੂਮਿਕਾ ਨੂੰ ਮੰਨਿਆ ਹੈ। ਪਰ ਸਿੱਖ ਧਰਮ ਵਿਚ 'ਗੁਰੂ' ਵਿਸ਼ੇਸ਼ ਸਥਾਨ ਰੱਖਦਾ ਹੈ ਕਿਉਂਕਿ ਸਿੱਖ ਦੀ ਤਾਂ ਹੋਂਦ ਹੀ ਗੁਰੂ ਨਾਲ ਹੈ। 'ਸਿਖੀ ਸਿਖਿਆ ਗੁਰ ਵੀਚਾਰ' ਕਥਨ ਅਨੁਸਾਰ ਸਿੱਖ ਉਹ ਹੈ, ਜਿਸ ਨੇ ਗੁਰੂ ਦੀ ਸਿੱਖਿਆ ਲੈ ਕੇ ਉਸ ਨੂੰ ਵਿਚਾਰਿਆ ਹੈ। ਭਾਈ ਗੁਰਦਾਸ ਜੀ ਸਿੱਖੀ ਦੀ ਪਹਿਲੀ ਪੌੜੀ ਗੁਰੂ ਪਾਸੋਂ ਸਿੱਖਿਆ ਲੈਣੀ ਦੱਸਦੇ ਹਨ:

*- ਗੁਰ ਦੀਖਿਆ ਲੈ ਸਿਖਿ ਸਿਖੁ ਸਦਾਇਆ। (ਵਾਰ ੩:੧੧)*

*- ਗੁਰ ਸਿਖ ਲੈ ਗੁਰਸਿਖ ਹੋਇ...। (ਵਾਰ ੭:੧)*

ਭਾਈ ਕਾਨ੍ਹ ਸਿੰਘ ਨਾਭਾ ਨੇ 'ਸਬਦ' (ਸੰਸਕ੍ਰਿਤ ਮੂਲ) ਦੇ ਅਰਥ 'ਧੁਨਿ, ਆਵਾਜ਼, ਸੁਰ, ਪਦ, ਲਫਜ਼, ਗੁਫਤਗੂ, ਗੁਰਉਪਦੇਸ਼, ਬ੍ਰਹਮ, ਕਰਤਾਰ, ਪੈਗ਼ਾਮ, ਸੁਨੇਹਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਛੰਦ ਰੂਪ ਵਾਕਯ ਆਦਿ'[੩] ਅਤੇ 'ਸ਼ਬਦ' (ਪੰਜਾਬੀ) ਦੇ ਅਰਥ 'ਕਰਤਾਰ, ਸਤਿਗੁਰਾਂ ਦੁਆਰਾ ਪ੍ਰਾਪਤ ਹੋਇਆ ਕਰਤਾਰ ਦਾ ਹੁਕਮ, ਧਰਮ, ਗੁਰੁ ਮੰਤ੍ਰ ਅਤੇ ਗੁਰੁਬਾਣੀ' ਕੀਤੇ ਹਨ।[੪] ਪ੍ਰਾਚੀਨ ਕਾਲ ਤੋਂ 'ਸ਼ਬਦ' ਦੀ ਵਿਆਖਿਆ ਸਾਮੀ ਤੇ ਭਾਰਤੀ ਧਰਮ ਪ੍ਰੰਪਰਾਵਾਂ ਵਿਚ ਹੋਈ ਹੈ। ਪੱਛਮੀ ਫ਼ਲਸਫ਼ੇ ਅਨੁਸਾਰ 'ਸ਼ਬਦ' ਦਾ ਭਾਵ ਦੈਵੀ-ਸਿਆਣਪ (Divine Wisdom) ਜਿਸ ਨਾਲ ਇਹ ਬ੍ਰਹਿਮੰਡ ਚੱਲ ਰਿਹਾ ਹੈ ਅਤੇ ਪੁਰਾਣੇ ਫ਼ਲਸਫ਼ੇ ਅਨੁਸਾਰ 'ਸ਼ਬਦ' ਦੇ ਭਾਵ— ਦੈਵੀ ਸਚਾਈ ਬਾਰੇ ਮਹਾਂਪੁਰਸ਼ਾਂ ਦੇ ਕਥਨ (ਭਾਵ ਬਾਣੀ) ਜੋ ਅਨੁਭਵ ਦਾ ਸਿੱਟਾ ਹੁੰਦੇ ਹਨ, ਅਨਾਦੀ ਆਵਾਜ਼, ਦੈਵੀ-ਸਿਆਣਪ, ਮੰਤ੍ਰ ਆਦਿ ਲਏ ਗਏ ਹਨ।[੫] ਰਿਗਵੇਦ, ਉਪਨਿਸ਼ਦਾਂ, ਪੁਰਾਣਾਂ, ਨਾਥ ਪੰਥ ਦੇ ਸਾਹਿਤ, ਯੋਗ ਸੂਤ੍ਰ, ਤੰਤ੍ਰ ਗ੍ਰੰਥਾਂ ਆਦਿ ਅਤੇ ਗੁਰੂ ਨਾਨਕ-ਬਾਣੀ ਵਿਚ ਬ੍ਰਹਮ ਦਾ ਸ਼ਬਦ ਰੂਪ ਵਿਚ ਕਈ ਥਾਵਾਂ

'ਤੇ ਉਲੇਖ ਹੈ।[੬] ਪਾਰਸੀ ਮੱਤ ਵਿਚ ਸ਼ਬਦ ਨੂੰ 'ਰੱਬ ਦੀ ਰੂਹ', ਇਸਾਈ ਧਰਮ ਵਿਚ 'ਪਰਮਾਤਮਾ ਦੇ ਪੁੱਤਰ', ਵੇਦਾਂ ਵਿਚ 'ਮੰਤ੍ਰ ਅਤੇ ਗਿਆਨ' ਅਤੇ ਉਪਨਿਸ਼ਦਾਂ ਵਿਚ 'ਆਦਿ ਧੁਨੀ' ਦਾ ਸ਼ਕਤੀ ਰੂਪ ਆਖਿਆ ਗਿਆ ਹੈ।[੭] ਪਰ 'ਸ਼ਬਦ' ਦੇ ਉਪਰੋਕਤ ਸਾਰੇ ਅਰਥਾਂ ਨਾਲ ਗੁਰਬਾਣੀ ਸਹਿਮਤ ਨਹੀਂ ਹੈ ਕਿਉਂਕਿ ਸਿੱਖ ਧਰਮ ਵਿਚ 'ਸ਼ਬਦ' ਦਾ ਸਥਾਨ ਹੋਰ ਧਰਮ ਪ੍ਰੰਪਰਾਵਾਂ ਨਾਲੋਂ ਵਿਲੱਖਣ ਤੇ ਵਿਸ਼ੇਸ਼ ਭਾਵ ਵਾਲਾ ਹੈ ਜਿਵੇਂ ਸ਼ਬਦ ਦੇ 'ਮੰਤ੍ਰ' ਭਾਵ ਦੇ ਵਿਰੋਧ ਵਿਚ ਗੁਰ-ਫ਼ੁਰਮਾਨ ਹੈ:

*ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ॥* *(ਪੰਨਾ ੭੬੬)*

ਭਾਰਤੀ ਧਰਮ-ਪ੍ਰੰਪਰਾਵਾਂ ਵਿਚ ਪ੍ਰਚਲਿਤ ਪੂਜਾ-ਵਿਧੀਆਂ ਨਾਲ ਤੁਲਨਾ ਕਰਦਿਆਂ ਡਾ. ਬਲਬੀਰ ਸਿੰਘ ਲਿਖਦੇ ਹਨ, "ਸਿੱਖੀ ਵਿਚ ਮੂਰਤੀ ਪੂਜਾ ਨਹੀਂ, ਨਾ ਹੀ ਅਵਤਾਰਵਾਦ ਦੀ ਵਿਸ਼ੇਸ਼ਤਾ ਹੈ, ਨਾ ਹੀ ਯਗ ਅਗਨੀ ਦੀ ਆਤਸ਼ਪ੍ਰਸਤੀ ਹੈ। ਨਾ ਹੀ ਚਿੰਨ੍ਹਾਂ ਲਈ (ਸਾਲਿਗਰਾਮ, ਸ਼ਿਵਲਿੰਗ ਆਦਿ ਲਈ) ਕੋਈ ਵਿਸ਼ੇਸ਼ ਆਦਰ ਭਾਵ ਹੈ। ਨਾ ਹੀ ਪਸ਼ੂਆਂ ਲਈ (ਬੈਲ, ਗਰੁੜ, ਨਾਗ ਆਦਿਕ ਲਈ) ਕੋਈ ਵਿਸ਼ੇਸ਼ ਸ਼ਰਧਾ ਭਾਵ ਹੈ। ਨਾ ਹੀ ਦਰੱਖ਼ਤਾਂ, ਦਰਿਆਵਾਂ ਲਈ ਮਨੌਤ ਹੈ। ਸਿੱਖੀ ਵਿਚ ਵੇਦ ਪ੍ਰਮਾਣ ਪੁਸਤਕ ਵੀ ਨਹੀਂ। ਇਨ੍ਹਾਂ ਸਾਰੀਆਂ ਵਸਤਾਂ ਨੂੰ ਅਲੱਗ ਕਰ ਕੇ ਇਨ੍ਹਾਂ ਦੀ ਸਥਾਨ ਪੂਰਤੀ ਕੀਤੀ ਹੈ। ਇਨ੍ਹਾਂ ਦੇ ਬਦਲੇ ਗੁਰੂ ਹੈ; ਗੁਰੂ ਦਾ ਉਪਦੇਸ਼ ਹੈ, ਗੁਰੂ ਦਾ ਸ਼ਬਦ ਹੈ, ਗੁਰੂ ਦੀ ਬਾਣੀ ਹੈ, ਗੁਰੂ ਦਾ ਬਚਨ ਅਤੇ ਗੁਰੂ ਇਕੋ ਰੂਪ ਹਨ।" "ਗੁਰੂ ਦੀ ਬਾਣੀ ਨਿਰੀ ਛੰਦ ਰਚਨਾ ਦਾ ਕਾਵਯ ਸੰਗ੍ਰਹਿ ਨਹੀਂ। ਗੁਰੂ ਦਾ ਵਾਕ ਇਕ ਸੁਤੰਤਰ ਅਧਿਕਾਰ ਵਿਚ ਸ਼ਖ਼ਸੀਅਤ ਧਾਰ ਲੈਂਦਾ ਹੈ। ਇਹ ਪੁਰਖ ਬਣ ਜਾਂਦਾ ਹੈ, ਪੁਰਖੋਤਮ ਹੋ ਜਾਂਦਾ ਹੈ, ਇਹ ਆਪਣੇ ਸਤਿ ਸਰੂਪ ਵਿਚ ਅਕਾਲ ਪੁਰਖ ਨਾਲ ਅਭੇਦ ਵਰਤਦਾ ਹੈ।"[੮] ਸਿੱਖ ਧਰਮ ਅਨੁਸਾਰ ਸ਼ਬਦ ਦੀ ਪੂਜਾ ਹੀ ਸੱਚੀ ਪੂਜਾ ਹੈ ਕਿਉਂਕਿ 'ਗੁਰ ਮੂਰਤਿ' ਹੀ 'ਗੁਰ-ਸ਼ਬਦ' ਹੈ ਅਤੇ ਇਸ ਦੀ ਸੋਝੀ 'ਸਾਧਸੰਗਤਿ' ਵਿੱਚੋਂ ਹੁੰਦੀ ਹੈ। ਇਸ ਸਿਧਾਂਤ ਦੀ ਵਿਆਖਿਆ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਕੀਤੀ ਹੈ। ਉਨ੍ਹਾਂ ਵਿੱਚੋਂ ਹੇਠ ਲਿਖੀਆਂ ਕੁਝ ਸਤਰਾਂ ਵਿਚਾਰਨ ਯੋਗ ਹਨ:

- *ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ।* *(ਵਾਰ ੨੪:੧੧)*
- *ਖੋਲਿ ਖਜਾਨਾ ਸਬਦੁ ਦਾ ਸਾਧਸੰਗਤਿ ਸਚੁ ਮੇਲਿ ਮਿਲਾਇਆ।* *(ਵਾਰ ੨੪:੧੨)*
- *ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ।* *(ਵਾਰ ੨੪:੨੫)*
- *ਗੁਰ ਮੂਰਤਿ ਗੁਰ ਧਿਆਨੁ ਧਰਿ ਘਟਿ ਘਟਿ ਪੂਰਨ ਬ੍ਰਹਮੁ ਦਿਖਾਇਆ।*
  *ਸਬਦ ਸੁਰਤਿ ਉਪਦੇਸੁ ਲਿਵ ਪਾਰਬ੍ਰਹਮ ਗੁਰ ਗਿਆਨੁ ਜਣਾਇਆ।* *(ਵਾਰ ੨੫:੨)*

*- ਸਾਧਸੰਗਤਿ ਗੁਰ ਸਬਦੁ ਲਿਵ ਕਾਰਣੁ ਕਰਤਾ ਕਰਦਾ ਆਇਆ।*

*(ਵਾਰ ੨੬:੧੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸ਼ਬਦ' ਪਦ ਅਨੇਕਾਂ ਰੂਪਾਂ ਵਿਚ ਆਇਆ ਹੈ (ਜਿਵੇਂ- ਸਬਦ, ਸਬਦੁ, ਸਬਦੰ, ਸਬਦੇ, ਸਬਦੈ, ਸਬਦੋ, ਸਬਦੋਂ, ਆਦਿ) ਅਤੇ ਅਨੇਕਾਂ ਭਾਵਾਂ ਨੂੰ ਪ੍ਰਗਟਾਉਂਦਾ ਹੈ (ਜਿਵੇਂ ਗੁਰਬਾਣੀ, ਸਾਰ, ਗੁਝੀ ਤੇ ਦੈਵੀ ਜੋਤ, ਅਨਾਦੀ ਅਵਾਜ਼ ਤੇ ਸਾਰ, ਸੱਤ ਦਾ ਗਿਆਨ, ਆਦਿ)।[੯] ਗੁਰਬਾਣੀ ਵਿਚ 'ਸ਼ਬਦ' ਨੂੰ ਇਕ ਵਿਆਪਕ ਸ਼ਕਤੀ ਮੰਨਿਆ ਗਿਆ ਹੈ ਜਿਸ ਦਾ ਨਾ ਕੋਈ ਰੂਪ ਹੈ, ਨਾ ਰੰਗ ਤੇ ਨਾ ਹੀ ਜਾਤ ਹੈ। ਇਹ ਸ਼ਕਤੀ ਸਮੇਂ ਜਾਂ ਸਥਾਨ ਤਕ ਸੀਮਤ ਨਹੀਂ ਹੈ ਸਗੋਂ ਹਰ ਸਮੇਂ, ਹਰ ਸਥਾਨ ਤੇ ਹਰੇਕ ਵਿਅਕਤੀ ਲਈ ਪ੍ਰੇਰਨਾ ਦਾ ਸ੍ਰੋਤ ਹੈ। "ਸਬਦੁ ਦੀਪਕੁ ਵਰਤੈ ਤਿਹੁ ਲੋਇ" ਕਥਨ ਅਨੁਸਾਰ 'ਸ਼ਬਦ' ਦੀ ਰੋਸ਼ਨੀ ਤਿੰਨਾਂ ਲੋਕਾਂ ਵਿਚ ਵਰਤ ਰਹੀ ਹੈ। 'ਸ਼ਬਦ' ਦੁਆਰਾ (ਪਰਮਾਤਮਾ ਦੇ ਹੁਕਮ ਵਿਚ) ਜਗਤ ਦੀ ਉਤਪਤੀ ਤੇ ਵਿਨਾਸ਼ (ਪਰਲੋ) ਹੁੰਦਾ ਹੈ ਅਤੇ ਫਿਰ 'ਪਰਲੋ' ਤੋਂ ਬਾਅਦ 'ਸ਼ਬਦ' ਦੁਆਰਾ ਹੀ ਜਗਤ ਦੀ ਰਚਨਾ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੀਵਾਂ ਦਾ ਉੱਧਾਰ ਹੋਣ ਦਾ ਸਾਧਨ ਵੀ'ਸ਼ਬਦ' ਹੀ ਦੱਸਿਆ ਹੈ। ਗੁਰਵਾਕ ਹਨ:

*- ਉਤਪਤਿ ਪਰਲਉ ਸਬਦੇ ਹੋਵੈ॥*
*ਸਬਦੇ ਹੀ ਫਿਰਿ ਓਪਤਿ ਹੋਵੈ॥* *(ਪੰਨਾ ੧੧੭)*
*- ਓਅੰਕਾਰਿ ਸਬਦਿ ਉਧਰੇ॥* *(ਪੰਨਾ ੯੩੦)*

ਗੁਰਬਾਣੀ ਵਿਚ 'ਸ਼ਬਦ' 'ਜੀਵ ਧਰਮ' ਦੇ ਅਰਥ ਵਿਚ ਵੀ ਆਇਆ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ ਕਿ ਜੋਗ ਦਾ ਧਰਮ ਗਿਆਨ ਪ੍ਰਾਪਤ ਕਰਨਾ ਹੈ (ਬ੍ਰਹਮ ਦੀ ਵਿਚਾਰ ਕਰਨਾ ਹੈ), ਬ੍ਰਾਹਮਣਾਂ ਦਾ ਧਰਮ ਵੇਦਾਂ ਦੀ ਵਿਚਾਰ ਹੈ, ਖੱਤਰੀਆਂ ਦਾ ਧਰਮ ਸੂਰਮਿਆਂ ਵਾਲੇ ਕੰਮ ਕਰਨਾ ਹੈ ਅਤੇ ਸ਼ੂਦਰਾਂ ਦਾ ਧਰਮ ਦੂਜਿਆਂ ਦੀ ਸੇਵਾ ਕਰਨੀ ਪਰ ਸਾਰਿਆਂ ਦਾ ਮੁੱਖ ਧਰਮ ਇਹ ਹੈ ਕਿ ਇਕ ਪ੍ਰਭੂ ਦਾ ਸਿਮਰਨ ਕਰੀਏ। ਜੋ ਮਨੁੱਖ ਇਸ ਭੇਦ ਨੂੰ ਜਾਣਦਾ ਹੈ, ਉਹ ਪ੍ਰਭੂ ਦਾ ਰੂਪ ਹੈ ਤੇ ਨਾਨਕ ਉਸ ਦਾ ਦਾਸ ਹੈ:

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥*
*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥*
*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥* *(ਪੰਨਾ ੪੬੯)*

ਗੁਰਬਾਣੀ ਅਨੁਸਾਰ ਸ਼ਬਦ ਸੱਚ ਹੈ ਜੋ ਅਤੀ ਸੂਖਮ ਰੂਪ ਵਿਚ ਜੀਵ ਦੇ ਅੰਤਰ-ਆਤਮੇ ਵੱਸਦਾ ਹੋਣ ਕਾਰਨ ਆਪੇ ਦੀ ਸੋਝੀ ਦਾ ਸਾਧਨ ਬਣਦਾ ਹੈ। 'ਸ਼ਬਦ' ਸਾਰੀਆਂ ਵਸਤੂਆਂ ਦਾ ਸਾਰ ਹੈ। ਇਸ ਨੂੰ ਸਮਝਣ ਨਾਲ ਦੈਵੀ ਸਚਾਈ

(ਸਤਿ) ਦਾ ਗਿਆਨ ਪ੍ਰਾਪਤ ਹੋ ਸਕਦਾ ਹੈ ਤੇ ਮਨੁੱਖ ਅਕਾਲ ਪੁਰਖ (ਅਨਾਦੀ ਸਤਿ) ਨਾਲ ਇਕਮਿਕ ਹੋ ਸਕਦਾ ਹੈ। ਸਤਿਗੁਰੂ ਦੇ ਗਿਆਨ ਰਾਹੀਂ ਇਸ ਨੂੰ ਪਰਗਟ ਕੀਤਾ ਜਾ ਸਕਦਾ ਹੈ ਪਰ ਇਹ ਅਨੁਭਵ ਪਰਮਾਤਮਾ ਦੀ ਬਖ਼ਸ਼ਿਸ਼ ਨਾਲ ਕਿਸੇ ਪਵਿੱਤਰ ਆਤਮਾ ਨੂੰ ਹੀ ਹੋ ਸਕਦਾ ਹੈ। 'ਸ਼ਬਦ' ਦੁਆਰਾ ਮਨੁੱਖ ਨੂੰ ਪਰਮਾਤਮਾ ਦੀ ਸੋਝੀ ਹੁੰਦੀ ਹੈ ਤੇ ਨਾਮ ਦੀ ਦਾਤ ਬਖਸ਼ਿਸ਼ ਹੁੰਦੀ ਹੈ ਅਤੇ ਸ਼ਬਦ ਨੂੰ ਪਛਾਣਿਆਂ ਪਰਮਾਤਮਾ ਦਾ ਨਾਮ ਮਨ ਵਿਚ ਵੱਸ ਜਾਂਦਾ ਹੈ। ਇਸ ਤਰ੍ਹਾਂ 'ਸ਼ਬਦ' ਹੀ ਜੀਵ-ਆਤਮਾ ਦਾ ਪਰਮਾਤਮਾ ਨਾਲ ਮੇਲ ਕਰਵਾਉਣ ਵਿਚ ਸਹਾਇਕ ਮੰਨਿਆ ਗਿਆ ਹੈ। ਪਾਵਨ ਗੁਰ-ਫ਼ੁਰਮਾਨ ਹਨ:

- *ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ॥*
  *ਸਬਦੇ ਨਾਮੁ ਰਖੈ ਉਰਿ ਧਾਰਿ॥ ਸਬਦੇ ਗਤਿ ਮਤਿ ਮੋਖ ਦੁਆਰੁ॥* *(ਪੰਨਾ ੧੩੪੨)*
- *ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ॥* *(ਪੰਨਾ ੬੪੪)*
- *ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ॥* *(ਪੰਨਾ ੬੪੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰ-ਬਾਰ 'ਸ਼ਬਦ-ਗੁਰੂ' ਦੀ ਮਹਿਮਾ ਗਾਇਨ ਕੀਤੀ ਗਈ ਹੈ ਅਤੇ ਜਗਿਆਸੂ ਨੂੰ ਨਿਸਚਾ ਕਰਵਾਇਆ ਗਿਆ ਹੈ ਕਿ 'ਗੁਰ ਕਾ ਸਬਦੁ' ਹੀ ਮਨ ਦੀ ਮੈਲ ਧੋਣ, ਭਰਮਾਂ ਦਾ ਨਾਸ ਕਰਨ, ਦੁੱਖਾਂ ਤੋਂ ਛੁਟਕਾਰਾ ਪਾਉਣ, ਹਉਮੈ ਦਾ ਨਿਵਾਰਨ ਕਰਨ, ਜਨਮ-ਮਰਨ (ਆਵਾਗਉਣ) ਦੇ ਚੱਕਰ ਵਿੱਚੋਂ ਕੱਢ ਕੇ ਪਰਮਾਤਮਾ ਦੇ ਦਰ 'ਤੇ ਪਹੁੰਚਾਉਂਦਾ ਹੈ ਅਤੇ ਸਦੀਵ-ਕਾਲ ਲਈ ਉਸ ਵਿਚ ਲੀਨ ਕਰ ਦਿੰਦਾ ਹੈ। ਹੇਠ ਲਿਖੇ ਗੁਰਵਾਕ ਇਨ੍ਹਾਂ ਤੱਥਾਂ ਦੀ ਪੁਸ਼ਟੀ ਕਰਦੇ ਹਨ:

- *ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ॥* *(ਪੰਨਾ ੩੨)*
- *ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ॥...*
  *ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ॥...*
  *ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ॥* *(ਪੰਨਾ ੩੬)*
- *ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ ਕਰੇਇ॥...*
  *ਗੁਰ ਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ॥* *(ਪੰਨਾ ੩੭)*
- *ਗੁਰ ਕੈ ਸਬਦਿ ਹਰਿ ਦਰਿ ਨੀਸਾਣੈ॥...*
  *ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ॥* *(ਪੰਨਾ ੮੪੨)*

ਗੁਰੂ ਜੀ ਨੇ 'ਗੁਰ ਕਾ ਸਬਦੁ ਮਹਾ ਰਸੁ' ਵਾਲਾ ਦੱਸਿਆ ਹੈ ਪਰ ਇਸ ਨੂੰ ਚੱਖੇ ਬਿਨਾਂ ਸੁਆਦ ਦਾ ਪਤਾ ਨਹੀਂ ਲੱਗ ਸਕਦਾ। ਗੁਰੂ ਦੇ ਸ਼ਬਦ ਨਾਲ ਸਾਂਝ ਪਾ ਕੇ ਜੀਵ ਦਾ ਆਤਮਿਕ ਜੀਵਨ ਰੌਸ਼ਨ ਹੋ ਜਾਂਦਾ ਹੈ ਇਸ ਲਈ ਉਹ ਸਹਿਜ ਵਿਚ ਲੀਨ ਰਹਿੰਦਾ ਹੈ। ਗੁਰਮੁਖ ਸਦਾ ਗੁਰੂ ਦੇ ਸ਼ਬਦ ਨੂੰ ਗਾਉਂਦਾ, ਗੁਰੂ ਦੇ ਸ਼ਬਦ ਨੂੰ ਬੁੱਝਦਾ

ਅਤੇ ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ। ਪਰਮਾਤਮਾ ਉਸ ਨੂੰ ਗੁਰੂ ਦੇ ਸ਼ਬਦ ਵਿਚ ਹੀ ਅਠਾਹਠ ਤੀਰਥ ਵਿਖਾ ਦਿੰਦਾ ਹੈ। ਗੁਰ-ਸ਼ਬਦ ਵਿਚ ਇਸ਼ਨਾਨ ਕੀਤਿਆਂ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ ਤੇ ਗੁਰੂ ਦੇ ਸ਼ਬਦ ਵਿਚ ਰੰਗਿਆ ਜੀਵ ਹਮੇਸ਼ਾਂ ਆਤਮਿਕ ਅਡੋਲਤਾ ਵਿਚ ਲੀਨ ਰਹਿੰਦਾ ਹੈ:

*ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ॥ ...*
*ਸਬਦੁ ਚੀਨ੍ਹਿ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ॥*
*ਗੁਰਮੁਖਿ ਗਾਵੈ ਗੁਰਮੁਖਿ ਬੂਝੈ ਗੁਰਮੁਖਿ ਸਬਦੁ ਬੀਚਾਰੇ॥...*
*ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ॥ ...*
*ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ॥*
*ਸਚਾ ਸਬਦੁ ਸਚਾ ਹੈ ਨਿਰਮਲੁ ਨਾ ਮਲੁ ਲਗੈ ਨ ਲਾਏ॥ ...*
*ਗੁਰ ਕੈ ਸਬਦਿ ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ॥ (ਪੰਨਾ ੭੫੩)*

ਗੁਰਬਾਣੀ ਵਿਚ ਮਿਥਿਹਾਸਿਕ ਹਵਾਲੇ ਦੇ ਕੇ ਦੱਸਿਆ ਗਿਆ ਹੈ ਕਿ ਸ਼ਬਦ ਦੁਆਰਾ ਅਨੇਕਾਂ ਬ੍ਰਹਮਾ, ਸਨਕਾਦਕ, ਤਪੱਸਵੀ, ਮੁਨੀ ਆਦਿ ਤਰ ਗਏ ਹਨ, ਕ੍ਰਿਸ਼ਨ ਨੇ ਗੋਵਰਧਨ ਪਰਬਤ ਨੂੰ ਧਾਰਨ ਕੀਤਾ ਸੀ ਅਤੇ ਰਾਮਚੰਦਰ ਨੇ ਸਮੁੰਦਰ ਵਿਚ ਪੱਥਰਾਂ ਨੂੰ ਤਾਰਿਆ ਸੀ। "ਆਵਾ ਗਉਣੁ ਮਿਟੈ ਗੁਰ ਸਬਦੀ", "ਗੁਰ ਕੈ ਸਬਦਿ ਸੁ ਮੁਕਤੁ ਭਇਆ", "ਭਵਜਲੁ ਸਬਦਿ ਲੰਘਾਵਣਹਾਰੁ", "ਸਬਦਿ ਗੁਰੂ ਭਵ ਸਾਗਰੁ ਤਰੀਐ" ਆਦਿ ਅਨੇਕਾਂ ਤੁਕਾਂ ਇਸ ਤੱਥ ਨੂੰ ਪ੍ਰਮਾਣਿਤ ਕਰਦੀਆਂ ਹਨ ਕਿ 'ਗੁਰੂ-ਸ਼ਬਦ' ਜੀਵ ਨੂੰ ਭਵ-ਸਾਗਰ ਤੋਂ ਤਾਰਨ ਦੇ ਸਮਰੱਥ ਹੈ। ਇਸ ਦਾ ਕਾਰਨ ਇਹ ਹੈ ਕਿ ਗੁਰੂ ਦੇ ਸ਼ਬਦ ਦੁਆਰਾ ਆਸਾ, ਮਨਸਾ, ਹਉਮੈ ਆਦਿ ਬੰਧਨਾਂ, ਜਿਨ੍ਹਾਂ ਕਾਰਨ ਜੀਵ ਪਰਮਾਤਮਾ ਤੋਂ ਵਿਛੜਿਆ ਹੈ, ਦਾ ਨਾਸ ਹੋ ਜਾਂਦਾ ਹੈ:

*- ਮਨਸਾ ਆਸਾ ਸਬਦਿ ਜਲਾਈ॥ (ਪੰਨਾ ੯੪੦)*
*- ਗੁਰ ਕੈ ਸਬਦਿ ਹਉਮੈ ਬਿਖੁ ਮਾਰੇ॥ (ਪੰਨਾ ੧੧੩੩)*

'ਸਿੱਖਾਂ ਦੀ ਭਗਤਮਾਲਾ' ਦੇ ਪੰਨਾ ੧੨੦ 'ਤੇ ਇਕ ਸਾਖੀ ਹੈ ਜਿਸ ਵਿਚ ਵੇਦ-ਗਿਆਨ ਨਾਲੋਂ ਸ਼ਬਦ-ਗਿਆਨ ਦੀ ਮਹਿਮਾ ਇਉਂ ਦਰਸਾਈ ਹੈ: "ਵੇਦਾਂ ਕਰਕੇ ਚਤੁਰਾਈ ਦੀ ਪ੍ਰਾਪਤੀ ਹੁੰਦੀ ਹੈ, ਮਨ ਨੀਵਾਂ ਨਹੀਂ ਹੁੰਦਾ ਤੇ ਸ਼ਬਦ ਕਰਕੇ ਮਨ ਨੀਵਾਂ ਹੁੰਦਾ ਹੈ।" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਦੀ ੩੮ਵੀਂ ਪਉੜੀ ਵਿਚ ਸ਼ਬਦ ਨੂੰ ਅਧਿਆਤਮਿਕ ਜੀਵਨ ਦੀ ਘਾੜਤ ਦਾ ਸਾਧਨ ਵੀ ਦੱਸਿਆ ਹੈ। 'ਸ਼ਬਦ' ਰੂਪੀ ਟਕਸਾਲ ਦੁਆਰਾ ਘੜੀ ਜਾਣ ਵਾਲੀ ਸ਼ਖ਼ਸੀਅਤ ਨੈਤਿਕ ਗੁਣਾਂ ਨਾਲ ਭਰਪੂਰ ਹੁੰਦੀ ਹੈ ਜਿਸ ਨੂੰ ਗੁਰੂ ਦੀ ਦਰਗਾਹ ਵਿਚ ਪ੍ਰਵਾਨ ਕੀਤਾ ਜਾਂਦਾ ਹੈ:

*ਜਤੁ ਪਾਹਾਰਾ ਧੀਰਜੁ ਸੁਨਿਆਰੁ॥*
*ਅਹਰਣਿ ਮਤਿ ਵੇਦੁ ਹਥੀਆਰੁ॥*

*ਭਉ ਖਲਾ ਅਗਨਿ ਤਪ ਤਾਉ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥*
*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥* *(ਪੰਨਾ ੮)*

ਇਹ ਆਦਰਸ਼ ਸ਼ਖ਼ਸੀਅਤ 'ਗੁਰਮੁਖ' ਹੈ ਜਿਸ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ (ਪਰਮਾਤਮਾ ਦੀ ਕਿਰਪਾ ਨਾਲ) ਵੱਸ ਜਾਂਦਾ ਹੈ ਇਸ ਲਈ ਉਹ ਉੱਚੇ ਆਚਰਨ ਵਾਲਾ ਬਣ ਜਾਂਦਾ ਹੈ। ਉਸ ਦੇ ਤਨ, ਮਨ ਤੇ ਬਾਣੀ ਪਵਿੱਤਰ ਹੋ ਜਾਂਦੇ ਹਨ; ਉਸ ਦਾ ਹੰਕਾਰ ਦੂਰ ਹੋ ਜਾਂਦਾ ਹੈ, ਉਸ ਦੀ ਮੇਰ-ਤੇਰ ਖ਼ਤਮ ਹੋ ਜਾਂਦੀ ਹੈ, ਉਹ ਸਦਾ ਪਰਮਾਤਮਾ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। ਸਤਿਗੁਰੂ ਦੇ ਸ਼ਬਦ ਦੀ ਵਿਚਾਰ ਕਰਦਿਆਂ ਉਸ ਨੂੰ (ਮਾਇਆ ਦੇ ਬੰਧਨਾਂ ਤੋਂ) ਆਜ਼ਾਦੀ ਦਾ ਵੱਡਾ ਸੁਖ ਮਿਲਦਾ ਹੈ। ਜਦੋਂ ਮਨੁੱਖ ਗੁਰ-ਸ਼ਬਦ ਰਾਹੀਂ ਪਰਮਾਤਮਾ ਨਾਲ ਪਿਆਰ ਪਾ ਕੇ ਉਸ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਤਾਂ ਸੱਚੇ ਵਿਚ ਰੱਤਾ ਹੋਇਆ (ਗੁਰਮੁਖ) ਇੱਜ਼ਤ ਲੈ ਕੇ ਆਪਣੇ ਘਰ ਜਾਂਦਾ ਹੈ। ਉਹ ਗੁਰੂ ਦੇ ਸ਼ਬਦ ਨਾਲ (ਆਪਣੇ ਮਨ ਨੂੰ) ਪਿਰੋ ਕੇ ਪਰਮਾਤਮਾ ਨੂੰ ਪਛਾਣਦਾ ਹੈ ਤੇ ਹੋਰਨਾਂ ਨੂੰ ਵੀ ਉਸ ਦੈਵੀ-ਸ਼ਕਤੀ ਦੀ ਪਛਾਣ ਕਰਵਾਉਂਦਾ ਹੈ। ਇਸ ਤਰ੍ਹਾਂ ਗੁਰਮੁਖ ਗੁਰੂ ਦੇ ਸ਼ਬਦ ਰਾਹੀਂ ਦੂਜਿਆਂ ਨੂੰ ਭੀ ਤਾਰ ਦੇਂਦਾ ਹੈ। ਗੁਰਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਇਸ ਤੱਥ ਦੀ ਪ੍ਰੋੜ੍ਹਤਾ ਕਰਦੀਆਂ ਹਨ:

*- ਗੁਰਮੁਖਿ ਪਾਈਐ ਸਬਦਿ ਅਚਾਰਿ॥* *(ਪੰਨਾ ੯੪੧)*
*- ਸਬਦੁ ਵਸੈ ਸਚੁ ਅੰਤਰਿ ਹੀਆ॥ ਤਨੁ ਮਨੁ ਸੀਤਲੁ ਰੰਗਿ ਰੰਗੀਆ॥*
*(ਪੰਨਾ ੯੪੩)*
*- ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ॥* *(ਪੰਨਾ ੯੪੫)*
*- ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥...*
*ਗੁਰ ਕੈ ਸਬਦਿ ਰਪੈ ਰੰਗੁ ਲਾਇ॥ ਸਾਚਿ ਰਤਉ ਪਤਿ ਸਿਉ ਘਰਿ ਜਾਇ॥...*
*ਨਾਨਕ ਗੁਰਮੁਖਿ ਸਬਦਿ ਨਿਸਤਾਰੇ॥* *(ਪੰਨਾ ੯੪੧)*

ਸਿੱਧਾਂ ਨਾਲ ਚਰਚਾ ਕਰਦਿਆਂ ਗੁਰੂ ਜੀ ਨੇ ਜਿੱਥੇ ਗੁਰਮੁਖ ਦੇ ਚੰਗੇ ਆਚਰਣ ਸੰਬੰਧੀ ਦੱਸਿਆ ਹੈ ਉੱਥੇ ਮਨਮੁਖ ਦੇ ਬੁਰੇ ਆਚਰਣ 'ਤੇ ਵੀ ਚਾਨਣਾ ਪਾਇਆ ਹੈ। ਮਨਮੁਖ ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦਾ ਇਸ ਲਈ ਦੁਰਬਚਨ ਬੋਲਦਾ ਹੈ, ਸੜ-ਬਲ ਕੇ ਖਿੱਝਦਾ ਰਹਿੰਦਾ ਹੈ, ਸੰਸਾਰ ਵਿਚ ਇੱਜ਼ਤ ਹਾਸਲ ਨਹੀਂ ਕਰ ਸਕਦਾ ਅਤੇ ਕੋਈ ਉਸ ਦਾ ਇਤਬਾਰ ਨਹੀਂ ਕਰਦਾ। ਗੁਰ-ਫ਼ੁਰਮਾਨ ਹਨ:

*- ਸਬਦੁ ਨ ਚੀਨੈ ਲਵੈ ਕੁਬਾਣਿ॥* *(ਪੰਨਾ ੯੪੧)*
*- ਬਿਨੁ ਗੁਰ ਸਬਦੈ ਜਲਿ ਬਲਿ ਤਾਤਾ॥* *(ਪੰਨਾ ੯੪੫)*

*– ਸਾਚ ਸਬਦ ਬਿਨੁ ਪਤਿ ਨਹੀ ਪਾਵੈ॥* *(ਪੰਨਾ ੯੪੧)*

*– ਬਿਨੁ ਸਬਦੈ ਨਾਹੀ ਪਤਿ ਸਾਖੈ॥* *(ਪੰਨਾ ੯੪੪)*

ਪਰ ਜੇ ਡੂੰਘੀ ਵਿਚਾਰ ਕਰ ਕੇ ਵੇਖੀਏ ਤਾਂ ਅਸੀਂ ਦੁਨਿਆਵੀ ਲੋਕ ਗੁਰੂ ਦੇ ਸ਼ਬਦ ਵਿਚ ਜੁੜਨ ਦੀ ਥਾਂ ਹੋਰ ਰੁਝੇਵਿਆਂ ਵਿਚ ਲੱਗੇ ਹੋਏ ਹਾਂ:

*ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥* *(ਪੰਨਾ ੯੪੨)*

ਕਿਉਂਕਿ ਸਿੱਖ ਧਰਮ ਆਸ਼ਾਵਾਦੀ ਧਰਮ ਹੈ ਇਸ ਲਈ ਗ਼ਲਤ ਰਸਤੇ 'ਤੇ ਚੱਲ ਰਹੇ ਜੀਵਾਂ ਨੂੰ ਗੁਰਬਾਣੀ ਉਮੀਦ ਬੰਨ੍ਹਾਉਂਦੀ ਹੈ ਕਿ ਸਤਿਗੁਰੂ ਦਾ ਸ਼ਬਦ ਵੀਚਾਰਿਆਂ ਭੈੜੀ ਮਤ ਦੂਰ ਹੁੰਦੀ ਹੈ। ਜਦੋਂ ਗੁਰੂ ਮਿਲ ਪੈਂਦਾ ਹੈ, ਤਦੋਂ ਇਸ ਭੈੜੀ ਮਤ ਤੋਂ ਖ਼ਲਾਸੀ ਦਾ ਰਾਹ ਲੱਭ ਪੈਂਦਾ ਹੈ। ਪਰਮਾਤਮਾ ਉਨ੍ਹਾਂ ਦੇ ਮਨਾਂ ਨੂੰ ਗੁਰੂ ਦੇ ਸ਼ਬਦ ਵਿਚ ਜੋੜ ਕੇ (ਤੇ ਉੱਚਾ ਆਤਮਕ ਜੀਵਨ ਬਖ਼ਸ਼ ਕੇ) ਵਿਹੁਲੇ ਤੇ ਸੜਦੇ-ਬਲਦੇ ਸੰਸਾਰ ਵਿਚੋਂ ਪਾਰ ਲੰਘਾ ਦਿੰਦਾ ਹੈ। ਗੁਰੂ ਦੇ ਸ਼ਬਦ ਦੀ ਬਰਕਤ ਨਾਲ ਆਤਮਕ ਜੀਵਨ ਦੇਣ ਵਾਲਾ ਨਾਮ-ਰਸ ਪੀਤਾ ਜਾ ਸਕਦਾ ਹੈ। 'ਮਨੁ ਲੋਚੇ ਬੁਰਿਆਈਆਂ ਗੁਰ ਸ਼ਬਦੀਂ ਇਹ ਮਨ ਹੋੜੀਐ' (ਕਿਸੇ ਕਵੀ ਦੇ ਕਥਨ) ਦਾ ਭਾਵ ਹੈ ਕਿ ਗੁਰੂ ਦੇ 'ਸ਼ਬਦ' ਦੁਆਰਾ ਮਨ ਦੀਆਂ ਬਿਰਤੀਆਂ ਨੂੰ ਗ਼ਲਤ ਪਾਸੇ ਤੋਂ ਮੋੜ ਕੇ ਚੰਗੇ ਪਾਸੇ ਲਗਾਇਆ ਜਾ ਸਕਦਾ ਹੈ। 'ਅੰਮ੍ਰਿਤੁ' ਰੂਪੀ ਗੁਰੂ ਦੇ ਸ਼ਬਦ ਵਿਚ ਮਨ ਨੂੰ ਲਗਾਇਆਂ ਬੇਚੈਨ ਮਨਾਂ ਨੂੰ ਸ਼ਾਂਤੀ ਮਿਲ ਸਕਦੀ ਹੈ। ਗੁਰਬਾਣੀ ਵਿਚ ਉਦਾਹਰਣ ਦੇ ਕੇ ਸਮਝਾਇਆ ਹੈ ਕਿ ਜਿਵੇਂ ਘਰ (ਦੇ ਛੱਤ) ਨੂੰ ਥੰਮ੍ਹ ਸਹਾਰਾ ਦੇਂਦਾ ਹੈ, ਤਿਵੇਂ ਗੁਰੂ ਦਾ ਸ਼ਬਦ ਮਨ ਦਾ ਸਹਾਰਾ ਹੈ। ਹੇਠ ਲਿਖੇ ਗੁਰਵਾਕ ਜੀਵ ਨੂੰ ਆਸ ਬੰਨ੍ਹਾਉਂਦੇ ਹਨ:

*– ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥* *(ਪੰਨਾ ੯੪੪)*

*– ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ ਗੁਰ ਸਬਦੀ ਹਰਿ ਪਾਰਿ ਲੰਘਾਈ॥*
*(ਪੰਨਾ ੩੫੩)*

*– ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ॥* *(ਪੰਨਾ ੧੩੩੫)*

*– ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥*
*(ਪੰਨਾ ੧੦੨)*

*– ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ॥* *(ਪੰਨਾ ੬੮੯)*

*– ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ॥*
*ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ॥* *(ਪੰਨਾ ੬੪੩)*

*– ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥* *(ਪੰਨਾ ੬੪੪)*

*– ਜਿਉ ਮੰਦਰ ਕਉ ਥਾਮੈ ਥੰਮਨੁ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥*
*(ਪੰਨਾ ੨੮੨)*

ਜਨਮ ਸਾਖੀਆਂ ਵਿਚ ਦਿੱਤੀਆਂ ਅਨੇਕਾਂ ਸਾਖੀਆਂ ਤੋਂ ਪਤਾ ਲੱਗਦਾ ਹੈ ਕਿ

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ 'ਸ਼ਬਦ' ਦੁਆਰਾ 'ਹੈ ਹੈ' ਕਰਦੀ ਲੋਕਾਈ ਨੂੰ ਸ਼ਾਂਤ ਕੀਤਾ ਅਤੇ ਅਨੇਕਾਂ ਪਾਪੀਆਂ (ਸੱਜਣ ਠੱਗ ਤੇ ਕੌਡੇ ਰਾਖਸ਼ ਵਰਗਿਆਂ) ਨੂੰ ਤਾਰਿਆ ਜਿਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਹੈ। ਇਸ ਪ੍ਰਥਾਇ 'ਤਾਰੇ (stars) ਗਿਨੇ ਜਾਤ ਹੈਂ ਨਾ ਤਾਰੇ (enlightened) ਗਿਨੇ ਜਾਤ ਹੈਂ' ਕਹਿਣਾ ਬਿਲਕੁਲ ਢੁਕਵਾਂ ਹੈ। ਆਪ ਜੀ ਨੇ ਹਨੇਰੇ ਵਿਚ ਭਟਕਦੀ ਲੋਕਾਈ ਨੂੰ ਅਗਿਆਨਤਾ ਦੇ ਹਨੇਰੇ ਵਿੱਚੋਂ ਕੱਢ ਕੇ ਅਕਾਲ ਪੁਰਖ ਦੇ ਨਾਲ ਜੋੜਨ ਲਈ ਸ਼ਬਦ ਦੀ ਓਟ ਲਈ ਤੇ ਕੁਰਾਹੇ ਪਏ ਜੀਵਾਂ ਨੂੰ ਸ਼ਬਦ ਦੇ ਲੜ ਲਾ ਦਿੱਤਾ ਅਤੇ ਸਿੱਧਾਂ ਦੇ ਭਟਕਦੇ ਮਨਾਂ ਨੂੰ ਵੀ ਸ਼ਬਦ ਦੀ ਸ਼ਕਤੀ ਦੁਆਰਾ ਸ਼ਾਂਤ ਕੀਤਾ:

*ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧਾਂ ਵਿਚਿ ਆਈ।*

*(ਵਾਰਾਂ ਭਾਈ ਗੁਰਦਾਸ ਜੀ, ਵਾਰ ੧:੪੪)*

ਸਿੱਖ ਇਤਿਹਾਸ ਗਵਾਹ ਹੈ ਕਿ ਸਿੱਧਾਂ ਨੇ ਵੀ ਅੰਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰੂ-ਸ਼ਬਦ ਦੇ ਸਿਧਾਂਤ ਨੂੰ ਪ੍ਰਵਾਨ ਕੀਤਾ। ਉਨ੍ਹਾਂ ਨੇ ਮੰਨਿਆ ਕਿ ਅਸਲ ਵਿਚ ਸ਼ਬਦ ਹੀ ਗੁਰੂ ਹੈ ਜਿਸ ਦੀ ਰਾਹੀਂ ਪਰਮਾਤਮਾ ਦੇ ਗੁਣ ਵਿਚਾਰੇ ਜਾ ਸਕਦੇ ਹਨ। ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਸ ਤੱਥ ਨੂੰ ਇਸ ਤਰ੍ਹਾਂ ਅੰਕਿਤ ਕੀਤਾ ਹੈ:

*- ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ। (ਵਾਰ ੧:੩੧)*

*- ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧਾਂ ਵਿਚਿ ਆਈ।...*

*ਸਿਧਿ ਬੋਲਨਿ ਸੁਭਿ ਬਚਨਿ ਧਨੁ ਨਾਨਕ ਤੇਰੀ ਵਡੀ ਕਮਾਈ। (ਵਾਰ ੧:੪੪)*

ਸ਼ਬਦ ਦੀ ਮਹਤੱਤਾ ਨੂੰ ਸਦੀਵ-ਕਾਲ ਲਈ ਬਣਾਈ ਰੱਖਣ ਦੇ ਉਦੇਸ਼ ਨਾਲ ਗੁਰੂ ਜੀ ਨੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਆਪਣੀ ਉਚਾਰਨ ਕੀਤੀ ਸ਼ਬਦ ਰੂਪ 'ਧੁਰ ਕੀ ਬਾਣੀ' ਤੇ (ਉਦਾਸੀਆਂ ਸਮੇਂ ਇਕੱਤਰ ਕੀਤੀ) ਭਗਤਾਂ ਦੀ ਪਵਿੱਤਰ ਬਾਣੀ ਨੂੰ ਗੁਰਗੱਦੀ ਦੇ ਵਾਰਸ, ਦੂਸਰੇ ਗੁਰੂ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਵਾਲੇ ਕਰ ਦਿੱਤਾ। ਇਸ ਦੀ ਗਵਾਹੀ 'ਪੁਰਾਤਨ ਜਨਮ ਸਾਖੀ' ਵਿੱਚੋਂ ਮਿਲਦੀ ਹੈ:

*ਤਿਤੁ ਮਹਲ ਜੋ ਸ਼ਬਦ ਹੋਆ ਸੋ ਪੋਥੀ ਗੁਰੂ ਅੰਗਦ ਜੋਗਿ ਮਿਲੀ।*

ਤੀਸਰੇ ਗੁਰੂ, ਸ੍ਰੀ ਗੁਰੂ ਅਮਰਦਾਸ ਜੀ ਨੇ ਸ਼ਬਦ ਨੂੰ ਨਾ ਸਮਝਣ ਵਾਲੇ ਜੀਵਾਂ ਨੂੰ "ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ" ਆਖ ਕੇ ਝੰਜੋੜਿਆ ਤੇ ਸਿੱਖਾਂ ਨੂੰ ਪ੍ਰੇਰਨਾ ਦਿੰਦਿਆਂ ਆਖਿਆ ਕਿ 'ਹੇ ਸਤਿਗੁਰੂ ਦੇ ਪਿਆਰੇ ਸਿੱਖੋ! ਆਵੋ, ਸਦਾ-ਥਿਰ ਰਹਿਣ ਵਾਲੇ ਪਰਮਾਤਮਾ ਵਿਚ ਜੋੜਨ ਵਾਲੀ ਸ਼ਬਦ-ਰੂਪ ਬਾਣੀ ਗਾਵੋ। ਇਹ ਗੁਰਬਾਣੀ ਹੋਰ ਸਭ ਬਾਣੀਆਂ ਨਾਲੋਂ ਸ਼ਿਰੋਮਣੀ ਹੈ':

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥ (ਪੰਨਾ ੯੨੦)*

ਚੌਥੇ ਗੁਰੂ, ਸ੍ਰੀ ਗੁਰੂ ਰਾਮਦਾਸ ਜੀ ਨੇ ਸ਼ਬਦ ਰੂਪ ਬਾਣੀ ਨੂੰ 'ਪਰਤਖਿ ਗੁਰੂ' ਦਾ ਦਰਜਾ ਦਿੱਤਾ ਤੇ ਗੁਰਸਿੱਖਾਂ ਨੂੰ ਫ਼ੁਰਮਾਇਆ ਕਿ 'ਹੇ ਗੁਰਸਿੱਖੋ! ਸਤਿਗੁਰੂ ਦੀ ਬਾਣੀ ਨਿਰੋਲ ਸੱਚ ਸਮਝੋ (ਕਿਉਂਕਿ) ਸਿਰਜਣਹਾਰ ਅਕਾਲ ਪੁਰਖ ਆਪ ਇਹ ਬਾਣੀ ਸਤਿਗੁਰੂ ਦੇ ਮੂੰਹ ਤੋਂ ਅਖਵਾਉਂਦਾ ਹੈ:

– *ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* *(ਪੰਨਾ ੯੮੨)*

– *ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਏ॥* *(ਪੰਨਾ ੩੦੮)*

ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਇਸ ਵਿਚਾਰ ਦੀ ਪ੍ਰੋੜ੍ਹਤਾ ਕੀਤੀ ਹੈ:

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥ (ਪੰਨਾ ੭੬੩)*

ਸ਼ਬਦ-ਰੂਪ ਬਾਣੀ ਨੂੰ ਸੰਪਾਦਿਤ ਕਰ ਕੇ ਪੰਚਮ ਪਾਤਸ਼ਾਹ ਨੇ ਪਵਿੱਤਰ ਗ੍ਰੰਥ ਸਾਹਿਬ ਦਾ ਪ੍ਰਕਾਸ਼ ਭਾਦਰੋਂ ਸੁਦੀ ੧ ਸੰਮਤ ੧੬੬੧ (ਸੰਨ ੧੬੦੪ ਈ.) ਨੂੰ ਸ੍ਰੀ ਹਰਿਮੰਦਰ ਸਾਹਿਬ (ਸ੍ਰੀ ਅੰਮ੍ਰਿਤਸਰ) ਵਿਖੇ ਕਰ ਕੇ ਸਿੱਖ-ਸੰਗਤਾਂ ਨੂੰ "ਪੋਥੀ ਪਰਮੇਸਰ ਕਾ ਥਾਨੁ" ਮੰਨਣ ਅਤੇ 'ਗ੍ਰੰਥ ਗੁਰੂ ਸਮ ਮਾਨਿਉ ਭੇਦ ਨ ਕੋਊ ਵਿਚਾਰ' ਦਾ ਹੁਕਮ ਦਿੱਤਾ। ਗੁਰੂ ਜੀ ਲਈ ਸ਼ਬਦ ਦਾ ਦਰਜਾ ਸਰੀਰ ਨਾਲੋਂ ਉੱਚਾ ਸੀ ਇਸ ਲਈ 'ਸ਼ਬਦ-ਗੁਰੂ' ਦਾ ਸਤਿਕਾਰ ਕਰਦਿਆਂ ਆਪ ਜੀ ਸੁਖਆਸਣ ਵਾਲੀ ਕੋਠੜੀ ਵਿਚ ਭੁਇੰ 'ਤੇ ਹੀ ਬਿਰਾਜਦੇ ਰਹੇ। ਇਸ ਦਾ ਜ਼ਿਕਰ ਭਾਈ ਸੰਤੋਖ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੋਜ਼ਾਨਾ ਸ਼ਾਮ ਵੇਲੇ ਦੀ ਸੇਵਾ ਦੀ ਮਰਿਆਦਾ ਸੰਬੰਧੀ ਦੱਸਦਿਆਂ ਇਉਂ ਕੀਤਾ ਹੈ:

*ਪਢਹਿ ਸੋਹਿਲਾ ਕੀਰਤ ਬਹੁਰੋ ਲੈ ਜਾਵਹੁ ਅਸਵਾਰਾ।*
*ਜਿਸੀ ਕੋਠਰੀ ਰਹਿਨ ਹਮਾਰਾ॥*[10]

ਅਗਲੇ ਗੁਰੂ ਸਾਹਿਬਾਨ ਨੇ ਵੀ ਸ਼ਬਦ-ਗੁਰੂ ਦੇ ਸਿਧਾਂਤ 'ਤੇ ਦ੍ਰਿੜ੍ਹਤਾ ਨਾਲ ਪਹਿਰਾ ਦਿੱਤਾ ਤੇ ਸ਼ਬਦ-ਗੁਰੂ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਦੇਹ ਨੂੰ ਕਦੇ ਵੀ ਸ਼ਬਦ ਤੋਂ ਉੱਤਮ ਨਹੀਂ ਮੰਨਿਆ। ਇਸ ਦਾ ਜ਼ਿਕਰ ਸਿੱਖ ਵਿਦਵਾਨਾਂ ਦੀਆਂ ਰਚਨਾਵਾਂ ਵਿਚ ਆਉਂਦਾ ਹੈ: 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ' ਅਨੁਸਾਰ: "ਤੇ ਸਬਦਿ ਦੀ ਮੁਹਰ ਗੁਰੂ ਅੰਗਦ ਜੀ ਚਲਾਈ॥... ਗੁਰੂ ਅੰਗਦ ਜੀ ਸਬਦਿ ਦੀ ਜੋਤ ਜਗਾਈ॥... ਏਹ ਗਿਆਨ ਅਮਰਦਾਸ ਜੀ ਨੂੰ ਪਰਪਕ ਹੋਇਆ... ਤਾਂ ਉਨਾ ਦੇ ਅਗੇ (ਗੁਰੂ ਅੰਗਦ ਜੀ) ਪੰਜ ਪੈਸੇ ਤੇ ਨਲੀਏਰ ਤੇ ਮਿਸਰੀ ਦੀ ਰੋੜੀ ਰਖਿ ਕੇ ਮਥਾ ਟੇਕਿਆ ਤਾਂ ਗੁਰੂ ਅੰਗਦ ਜੀ ਕਹਿਆ ਅਧਿਕਾਰੀ ਦੀ ਵਸਤ ਗਿਆਨ ਹੈ... ਸਤਿਗੁਰੂ (ਅਮਰਦਾਸ ਤੇ) ਸਤਿਗੁਰ ਜੀ ਰਾਮਦਾਸ (ਵੀ)... ਸਬਦਿ ਦੀ ਜੋਤ

ਜਗਾਈ॥... (ਫਿਰ) ਗੁਰੂ ਅਰਜਨ ਜੀ ਨੂੰ ਗੁਰਿਆਈ ਬਖਸੀ॥... ਗੁਰੂ ਅਰਜਨ ਜੀ ਬਚਨ ਕੀਤਾ॥... ਮੈ ਆਪਣੀ ਜੋਤਿ ਤਿਸ (ਗੁਰੂ ਹਰਿਗੋਬਿੰਦ ਜੀ) ਵਿਚ ਧਰੀ ਹੈ॥ ਗਿਆਨ ਦੀ ਭੀ ਸਕਤਿ ਇਸ ਨੂੰ ਦਿਤੀ ਹੈ॥..." 'ਸਾਖੀ ਰਹਿਤ ਕੀ' ਵਿਚ ਲਿਖਿਆ ਹੈ: "ਸ਼ਬਦ-ਗੁਰੂ ਮੰਨਣ ਦੀ ਇੱਛਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਨੰਦ ਲਾਲ ਜੀ ਸਾਹਮਣੇ ਇਉਂ ਜ਼ਾਹਿਰ ਕੀਤੀ, "ਇਕ ਦਿਨ ਗੁਰੂ ਗੋਬਿੰਦ ਸਿੰਘ ਜੀ ਬੋਲਿਆ ਏਹੁ ਕਹਿਆ- 'ਗੁਰਮੁਖਿ ਮੇਰਾ ਸਿੱਖ ਹੋਵੇਗਾ ਸੋ ਸ਼ਬਦ ਥੀਂ ਸਿਵਾਇ ਹੋਰ ਥਾਇ ਪ੍ਰਤੀਤ ਨਾ ਕਰਨੀ॥' ""[੧੧] ਦਸਮੇਸ਼ ਪਿਤਾ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਨਾਂਦੇੜ ਦੱਖਣ ਵਿਖੇ ੧੭੬੫ ਬਿਕ੍ਰਮੀ (੧੭੦੮ ਈ.) ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਦੇਹਧਾਰੀ ਗੁਰੂ-ਪਰੰਪਰਾ ਖ਼ਤਮ ਕਰ ਦਿੱਤੀ ਤੇ ਪੰਥ ਨੂੰ ਸਥਾਈ ਸ੍ਰੀ ਗੁਰੂ ਗ੍ਰੰਥ ਸਾਹਿਬ (ਸ਼ਬਦ-ਗੁਰੂ) ਦੇ ਤਾਬੇ ਕਰ ਦਿੱਤਾ। ਗੁਰੂ ਜੀ ਨੇ ਸਿੱਖਾਂ ਨੂੰ ਆਪਣੇ ਪਿੱਛੋਂ 'ਗੁਰੂ ਮਾਨੀਓ ਗ੍ਰੰਥ' ਤੇ 'ਖੋਜ ਸਬਦ ਮੈਂ ਲੇਹੁ' ਦਾ ਹੁਕਮ ਦੇ ਕੇ ਪਹਿਲੇ ਗੁਰੂ ਸਾਹਿਬਾਨ ਦੇ ਵਿਚਾਰਾਂ ਨੂੰ ਅਮਲੀ ਜਾਮਾ ਪਹਿਨਾਇਆ ਅਤੇ 'ਸ਼ਬਦ-ਗੁਰੂ' ਦੇ ਸਿਧਾਂਤ 'ਤੇ ਮੋਹਰ ਲਗਾ ਦਿੱਤੀ। ਹੇਠ ਲਿਖੇ ਕਥਨ ਇਸ ਤੱਥ ਦੀ ਗਵਾਹੀ ਦਿੰਦੇ ਹਨ:

*- ਸਬ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*
*- ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭ ਕੋ ਮਿਲਬੋ ਚਹੇ ਖੋਜ ਸਬਦ ਮੈਂ ਲੇਹ।*
*(ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਪੰਨਾ ੩੫੩)*
*- ਗ੍ਰੰਥ ਪੰਥ ਗੁਰ ਮਾਨੀਏ ਤਾਰੈ ਸਕਲ ਜਹਾਨ। (ਰਹਿਤਨਾਮਾ ਭਾਈ ਦਯਾ ਸਿੰਘ)*
*- ਗੁਰ ਕਾ ਪਾਹੁਲ ਸਿਖ ਲੇ ਰੀਤ ਕਮਾਵਹਿ ਗ੍ਰੰਥ।*
*(ਰਹਿਤਨਾਮਾ ਭਾਈ ਸਾਹਿਬ ਸਿੰਘ)*
*- ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਆਗਿਆ ਗ੍ਰੰਥ ਕੀ।*
*(ਰਹਿਤਨਾਮਾ ਭਾਈ ਚਉਪਾ ਸਿੰਘ)*
*- ਗੁਰੂ ਗ੍ਰੰਥ ਮੋਂ ਭੇਦ ਨ ਕਾਈ, ਗ੍ਰੰਥ ਹੋਇ ਤੋਂ ਨਿਕਟ ਧਰਾਈ।*
*(ਰਹਿਤਨਾਮਾ ਭਾਈ ਦੇਸਾ ਸਿੰਘ)*
*- ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*
*(ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ)*
*- ਗ੍ਰੰਥ ਗੁਰੂ ਮੈਂ ਨਿਹਚਾ ਧਾਰੈ। (ਭਾਈ ਕੁਇਰ ਸਿੰਘ, ਗੁਰਬਿਲਾਸ, ਪੰਨਾ ੨੮੩)*
*- ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨ ਗੁਰ ਸੌਂ ਚਹੈ ਪੜ੍ਹ ਗ੍ਰੰਥ ਮਨ ਲਾਇ। (ਗੁਰਬਿਲਾਸ ਪਾ. ੬)*

ਸ਼ਬਦ ਨੂੰ ਗੁਰੂ ਦੀ ਪਦਵੀ ਦੇ ਕੇ ਗੁਰੂ ਸਾਹਿਬਾਨ ਨੇ ਵਿਸ਼ਵ ਧਰਮ-ਪਰੰਪਰਾ

ਵਿਚ ਨਵਾਂ ਮੋੜ ਲਿਆਂਦਾ ਜਿਸ ਕਾਰਨ ਸਿੱਖ ਧਰਮ ਵਿਲੱਖਣ ਧਰਮ ਬਣ ਗਿਆ। 'ਸ਼ਬਦ ਗੁਰੂ' ਦੇ ਸਿਧਾਂਤ ਨੂੰ ਦ੍ਰਿੜ੍ਹ ਕਰਨ ਲਈ "ਸਤਿਗੁਰੁ ਜਾਗਤਾ ਹੈ ਦੇਉ" ਦੇ ਕਥਨ ਨੂੰ ਸਮਝਣਾ ਜ਼ਰੂਰੀ ਹੈ। ਇਕ ਵਿਦਵਾਨ ਦਾ ਵਿਚਾਰ ਹੈ: *"Most of the world religions seek God through visible objects such as idols and pictures in one form or the other. Not, however, Sikhism. Basic tenet of Sikh religion is to adore only the One Formless God- Nirankar. But due to impact of our ancient culture and beliefs prevailing in our country and teaching by some so-called saints and sects, veneration of the Guru's picture and idols is subtly creeping in. Reverence to Guru Granth Sahib is not a worship of a physical object, it is adoration of the shabad, or the spiritual content embodied in it. Guru Gobind Singh has proclaimed in very clear terms- Guru manio Granth- that the Guruship hereafter is vested in the Shabad which is the Divine Light- Jot of the Ten Gurus. He also ordained that Guru Granth Sahib is the visible person of the Guru- Pargat guran ki deh, and that whosoever seeks God, could do so by contemplating on the shabad. Guru Granth Sahib or shabad, therefore, is a living Guru." (Reflections on Shabad as Guru Everlasting, Gateways to Sikhism- net)*

'ਸ਼ਬਦ-ਗੁਰੂ' ਦੇ ਸਿਧਾਂਤ ਵਿਚ ਵਿਸ਼ਵਾਸ ਕਰਨ ਵਾਲੇ ਜਗਿਆਸੂਆਂ ਲਈ ਇਹ ਵਿਸ਼ਵਾਸ ਕਰਨਾ ਵੀ ਲਾਜ਼ਮੀ ਹੈ ਕਿ ਜਦੋਂ ਗੁਰੂ ਸਾਹਿਬਾਨ ਸਰੀਰ ਰੂਪ ਵਿਚ ਮੌਜੂਦ ਸਨ ਤਾਂ ਸ਼ਬਦ ਦਾ ਅਥਾਹ ਸਤਿਕਾਰ ਕਰਦੇ ਰਹੇ ਤੇ ਸਿੱਖਾਂ ਨੂੰ ਸਰੀਰਕ ਬੰਧਨਾਂ ਤੋਂ ਮੁਕਤ ਕਰਨ ਦੇ ਉਦੇਸ਼ ਨਾਲ ਉਨ੍ਹਾਂ ਨੂੰ ਸ਼ਬਦ-ਗੁਰੂ ਦੇ ਲੜ ਲਾਉਂਦੇ ਰਹੇ। ਸਿੱਖ ਗੁਰੂ ਸਾਹਿਬਾਨ ਨੇ ਕਦੇ ਵੀ ਆਪਣੀ ਵਿਅਕਤੀਗਤ ਸਰੀਰਕ ਹੋਂਦ ਨੂੰ ਗੁਰੂ ਰੂਪ ਵਿਚ ਪੇਸ਼ ਨਹੀਂ ਕੀਤਾ, ਸਗੋਂ ਸਾਧਾਰਨ ਮਨੁੱਖ ਹੀ ਸਮਝਿਆ ਹੈ। "ਹਉ ਢਾਢੀ ਹਰਿ ਪ੍ਰਭ ਖਸਮ ਕਾ॥", "ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥", "ਮੋ ਕਉ ਦਾਸੁ ਤਵਨ ਕਾ ਜਾਨੋ॥ ਯਾ ਮੈ ਭੇਦੁ ਨ ਰੰਚ ਪਛਾਨੋ॥" (ਬਚਿੱਤਰ ਨਾਟਕ) ਆਦਿ ਅਨੇਕਾਂ ਤੁਕਾਂ ਇਸ ਤੱਥ ਦਾ ਪ੍ਰਮਾਣ ਹਨ। ਇਸ ਦਾ ਭਾਵ ਇਹ ਹੈ ਕਿ ਦਸਾਂ ਗੁਰੂ ਸਾਹਿਬਾਨ ਦੇ ਪੰਜ ਭੂਤਕ ਸਰੀਰ ਗੁਰੂ ਨਹੀਂ ਸਨ ਸਗੋਂ ਅਦ੍ਰਿਸ਼ਟ 'ਗੁਰੂ ਜੋਤਿ' ਸੀ

ਜੋ ਸ਼ਬਦ-ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਵਿਚ ਪ੍ਰਵੇਸ਼ ਕਰ ਗਈ ਤੇ ਫਿਰ ਅਗਲੇ ਅੱਠ ਗੁਰੂ ਸਾਹਿਬਾਨ (ਸ੍ਰੀ ਗੁਰੂ ਅਮਰਦਾਸ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਮਨੁੱਖੀ ਸਰੀਰਾਂ ਵਿਚ ਵਿਚਰਦੀ ਰਹੀ। ਇਹੀ ਗੁਰੂ-ਜੋਤਿ (ਸ਼ਬਦ ਰੂਪ ਵਿਚ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਮਾ ਗਈ। ਇਸ ਪ੍ਰਸੰਗ ਵਿਚ ਵਿਦਵਾਨਾਂ ਦੀਆਂ ਹੇਠ ਲਿਖੀਆਂ ਟਿੱਪਣੀਆਂ ਪੜ੍ਹਨ-ਯੋਗ ਹਨ:

ਇਸ ਤੱਥ ਦੀ ਨਿਰਭ੍ਰਾਂਤ ਪੁਸ਼ਟੀ ਗੁਰੂ-ਬਾਣੀ ਦੇ ਸੰਕਲਨ 'ਆਦਿ ਗ੍ਰੰਥ' ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਗੁਰੂ ਪਦਵੀ ਪ੍ਰਦਾਨ ਕਰਨ ਤੋਂ ਹੋ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿੱਖ ਗੁਰੂ ਸਾਹਿਬਾਨ ਦਾ ਅਧਿਆਤਮਿਕ ਅਨੁਭਵ ਸ਼ਬਦ-ਰੂਪ ਵਿਚ ਸੁਰੱਖਿਅਤ ਹੈ। ਉਸ ਦਾ ਅਧਿਐਨ ਅਥਵਾ ਪਠਨ-ਪਾਠਨ ਗੁਰੂ ਦੇ ਉਪਦੇਸ਼ ਦੇ ਸੁਣਨ ਤੁਲ ਹੈ।[੧੩] ਸਾਡੇ ਵਿੱਚੋਂ ਕਈਆਂ ਦੇ ਮਨਾਂ ਵਿਚ ਇਹ ਪ੍ਰਸ਼ਨ ਪੈਦਾ ਹੋ ਸਕਦਾ ਹੈ ਕਿ ਜਦੋਂ ਗੁਰੂ ਸਾਹਿਬਾਨ ਮਨੁੱਖੀ ਰੂਪ ਵਿਚ ਮੌਜੂਦ ਸਨ, ਉਦੋਂ ਸ਼ਬਦ ਦਾ ਏਨਾ ਸਤਿਕਾਰ ਕਿਉਂ ਕੀਤਾ ਤੇ ਬਾਣੀ ਨੂੰ ਗੁਰੂ ਕਿਉਂ ਮੰਨਿਆ? ਇਸ ਦਾ ਕਾਰਨ ਇਹ ਹੈ ਕਿ ਮਨੁੱਖ ਅਰੰਭ ਤੋਂ ਹੀ ਦੇਹਧਾਰੀ ਗੁਰੂ ਦੀ ਪੂਜਾ ਕਰਦਾ ਰਿਹਾ ਹੈ ਅਤੇ ਗੁਰੂ ਦੇ ਸਰੀਰ ਤਿਆਗਣ ਉਪਰੰਤ ਉਸ ਦੀ ਮੂਰਤੀ ਜਾਂ ਤਸਵੀਰ ਨੂੰ ਪੂਜਦਾ ਰਿਹਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਮਨੁੱਖੀ ਕਮਜ਼ੋਰੀ ਨੂੰ ਸਮਝ ਲਿਆ ਸੀ ਇਸੇ ਲਈ ਆਪ ਨੇ ਆਪਣੇ ਸਿੱਖਾਂ ਨੂੰ ਸਦੀਵ-ਕਾਲ ਤਕ ਅਟੱਲ ਰਹਿਣ ਵਾਲੇ ਸ਼ਬਦ-ਗੁਰੂ ਦੇ ਲੜ ਲਾ ਦਿੱਤਾ। ਇਹ ਸ਼ਬਦ-ਗੁਰੂ ਜਨਮ-ਮਰਨ, ਬਚਪਨ, ਜਵਾਨੀ ਤੇ ਬੁਢੇਪੇ ਦੇ ਬੰਧਨਾਂ ਵਿਚ ਕੈਦ ਨਹੀਂ ਹੈ। ਉਹ ਸਦੀਵ-ਕਾਲ ਤਕ ਜੀਵਾਂ ਦੀ ਅਗਵਾਈ ਕਰਦਾ ਹੋਇਆ ਜੀਵ ਨੂੰ ਪਰਮ-ਅਨੰਦ ਤਕ ਪਹੁੰਚਾਉਣ ਦੇ ਸਮਰੱਥ ਹੈ। ਗੁਰੂ ਸਾਹਿਬਾਨ ਨੇ ਸਦੀਵ-ਕਾਲ ਤਕ ਸਿੱਖਾਂ ਨੂੰ ਮਨੁੱਖੀ ਸਰੀਰਾਂ ਦੇ ਬੰਧਨ 'ਚੋਂ ਮੁਕਤ ਕਰ ਦਿੱਤਾ ਹੈ। ਜੇ ਗੁਰ-ਸ਼ਬਦ ਨੂੰ ਧਿਆਨ ਨਾਲ ਸੁਣ ਕੇ ਜਾਂ ਪੜ੍ਹ ਕੇ ਉਸ ਨੂੰ ਵਿਚਾਰੀਏ ਤਾਂ ਅਹਿਸਾਸ ਹੋ ਜਾਵੇਗਾ ਕਿ ਦਸ ਗੁਰੂ ਸਾਹਿਬਾਨ ਵਿਚ ਸ਼ਬਦ-ਜੋਤਿ ਦਾ ਹੀ ਪ੍ਰਕਾਸ਼ ਸੀ ਜਿਸ ਦੇ ਕਾਰਨ ਉਨ੍ਹਾਂ ਨੂੰ ਗੁਰੂ ਦੀ ਪਦਵੀ ਮਿਲੀ।[੧੪] ਹੁਣ ਓਹੀ ਸ਼ਬਦ-ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸਾਡੇ ਜ਼ਾਹਰਾ-ਜ਼ਹੂਰ (live) ਸਤਿਗੁਰੂ ਹਨ।

ਜੇ ਸਿਧਾਂਤਿਕ ਤੇ ਇਤਿਹਾਸਿਕ ਪੱਖ ਤੋਂ ਵਿਚਾਰੀਏ ਤਾਂ ਪਤਾ ਲੱਗਦਾ ਹੈ ਕਿ ਸ਼ਬਦ ਨੂੰ ਗੁਰੂ ਦੇ ਤੌਰ 'ਤੇ ਸਥਾਪਤ ਕਰਨ ਦਾ ਸੰਕੇਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇ ਦਿੱਤਾ ਸੀ ਜਦੋਂ ਉਨ੍ਹਾਂ ਨੇ ਸਿੱਧਾਂ ਦੁਆਰਾ ਪੁੱਛੇ ਪ੍ਰਸ਼ਨ- 'ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ' ਦਾ ਦ੍ਰਿੜ੍ਹਤਾ ਨਾਲ ਜਵਾਬ ਦਿੰਦਿਆਂ ਸ਼ਬਦ ਨੂੰ ਗੁਰੂ ਅਤੇ ਸੁਰਤਿ ਨੂੰ ਚੇਲਾ ਕਿਹਾ। 'ਸਿਧ ਗੋਸਟਿ' ਬਾਣੀ ਵਿਚ ਇਹ ਵਾਰਤਾਲਾਪ ਇਸ ਤਰ੍ਹਾਂ ਅੰਕਿਤ ਹੈ:

*– ਕਵਣ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥*

*(ਪੰਨਾ ੯੪੨)*

*– ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥*

*(ਪੰਨਾ ੯੪੩)*

ਭਾਈ ਗੁਰਦਾਸ ਜੀ ਨੇ ਇਸ ਕਥਨ ਦੀ ਵਿਆਖਿਆ ਹੇਠ ਲਿਖੇ ਸ਼ਬਦਾਂ ਵਿਚ ਕੀਤੀ ਹੈ:

*ਸਬਦੁ ਗੁਰੂ ਗੁਰੁ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ। (ਵਾਰ ੭:੨੦)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ "ਸਬਦੁ ਗੁਰੂ ਸੁਰਤਿ ਧੁਨਿ ਚੇਲਾ" ਬਚਨ ਉਚਾਰਨ ਕਰ ਕੇ ਸ਼ਬਦ-ਗੁਰੂ ਸੰਸਥਾ ਦੀ ਨੀਂਹ ਰੱਖੀ। 'ਸ਼ਬਦ-ਗੁਰੂ' ਦੇ ਸਿਧਾਂਤ ਵਿਚ 'ਸੁਰਤਿ' ਪਦ ਦਾ ਵਿਸ਼ੇਸ਼ ਸਥਾਨ ਹੈ ਕਿਉਂਕਿ ਗੁਰੂ ਸਾਹਿਬ ਨੇ 'ਸੁਰਤਿ' ਨੂੰ ਚੇਲਾ ਆਖਿਆ ਹੈ। ਸਵਾਲ ਪੈਦਾ ਹੁੰਦਾ ਹੈ ਕਿ 'ਸੁਰਤਿ' ਤੋਂ ਕੀ ਭਾਵ ਹੈ? ਇਸ ਸੰਬੰਧੀ ਸੰਖੇਪ ਵਿਚਾਰ ਕਰਦੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸੁਰਤਿ' ਸੋਝੀ, ਹੋਸ਼, ਸਮਝ, ਸੂਝ, ਚੇਤਾ, ਪਛਾਣ, ਬਿਰਤੀ, ਲਿਵ, ਧਿਆਨ, ਕੰਨ, ਨਾਦ, ਰੁਚੀ, ਸੁਭਾਉ, ਅਕਲ, ਖਿਆਲ, ਕਲਪਨਾ, ਵਿਚਾਰ, ਉਡਾਰੀ, ਚੇਤਨਤਾ, ਮੂਲ ਚੇਤਨਾ, ਸੰਸਕਾਰ, ਖੇਲ, ਮਨ, ਵੇਦ, ਜਾਗਰਤ, ਪ੍ਰੇਮ, ਸਨੇਹ, ਅਨੁਰਾਗ, ਸਾਰ, ਖ਼ਬਰ, ਆਦਿ ਦੇ ਅਰਥਾਂ ਵਿਚ ਆਇਆ ਹੈ।[੧੫] ਵਿਦਵਾਨਾਂ ਨੇ ਸੁਰਤਿ ਪਦ ਦੇ ਅਨੇਕਾਂ ਅਰਥ ਕੀਤੇ ਹਨ।[੧੬] ਸਾਧਾਰਨ ਸ਼ਬਦਾਂ ਵਿਚ 'ਸ਼ਬਦ-ਸੁਰਤਿ ਸਿਧਾਂਤ' ਦਾ ਅਰਥ ਇਹ ਹੈ ਕਿ ਗੁਰੂ ਦੇ ਸ਼ਬਦ ਵਿਚ ਸੁਰਤਿ ਲਗਾਉਣ ਨਾਲ ਜਗਿਆਸੂ ਸੰਸਾਰ ਰੂਪੀ ਭਵ-ਸਾਗਰ ਤੋਂ ਤਰ ਸਕਦਾ ਹੈ। ਪਰ ਇਸ ਦੇ ਭਾਵ ਨੂੰ ਸਮਝਣ ਦਾ ਯਤਨ ਕਰਦੇ ਹਾਂ। ਗੁਰਵਾਕ ਹੈ:

*ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥*
*ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥ (ਪੰਨਾ ੧੨੪੩)*

ਇਸ ਦੇ ਅਰਥ ਹਨ- ਬਾਣੀ ਗੁਰੂ ਨੇ ਉਚਾਰੀ ਹੈ, (ਜਿਸ ਦੇ ਡੂੰਘੇ ਭੇਤ ਨੂੰ) ਗੁਰੂ ਨੇ ਸਮਝਿਆ ਹੈ ਤੇ (ਜਿਸ ਨੂੰ) ਸੁਰਤਿਆਂ ਨੇ ਜਪਿਆ ਹੈ। ਉਹ ਬਾਣੀ ਨਾਮ-ਅੰਮ੍ਰਿਤ ਨਾਲ ਭਰੀ ਹੋਈ ਹੈ, ਤੇ ਪ੍ਰਭੂ ਦੇ ਗੁਣ ਬਿਆਨ ਕਰਦੀ ਹੈ, ਇਹ ਬਾਣੀ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤਿਆਂ ਤੇ ਪਰਮਾਤਮਾ ਵਿਚ ਸੁਰਤਿ ਜੋੜਿਆਂ ਪ੍ਰਗਟ ਹੋਈ ਹੈ। ਗੁਰੂ ਆਪਣੇ ਸ਼ਬਦ ਨਾਲ ਇਕ ਰੂਪ ਸੀ। ਗੁਰੂ ਦਾ ਉਪਦੇਸ਼ ਹੀ ਗੁਰੂ ਸੀ। ਭਾਈ ਗੁਰਦਾਸ ਜੀ ਨੇ ਇਸ ਦੀ ਵਿਆਖਿਆ ਕੀਤੀ ਹੈ:

*ਪਾਰਬ੍ਰਹਮੁ ਪੂਰਨੁ ਬ੍ਰਹਮੁ ਸਬਦਿ ਸੁਰਤਿ ਸਤਿਗੁਰੂ ਗੁਰ ਚੇਲਾ। (ਵਾਰ ੧੨:੧੬)*

ਭਾਵ ਸਤਿਗੁਰ ਪਾਰਬ੍ਰਹਮ ਹੈ (ਨਿਰਗੁਣ ਬ੍ਰਹਮ), ਸਤਿਗੁਰੂ ਹੀ ਪੂਰਨ ਬ੍ਰਹਮ ਹੈ (ਸਰਗੁਣ ਬ੍ਰਹਮ), ਅਤੇ ਜੋ ਉਸ ਦੇ ਸ਼ਬਦ ਵਿਚ ਸੁਰਤਿ ਜੋੜਦਾ ਹੈ ਉਹ ਹੀ

'ਗੁਰ-ਚੇਲਾ' ਹੈ। ਇਸ ਤਰ੍ਹਾਂ ਗੁਰਬਾਣੀ ਵਿਚ'ਸਬਦੁ' ਤੇ 'ਸੁਰਤਿ' ਦੇ ਅਨਿੱਖੜਵੇਂ ਸੰਬੰਧ ਨੂੰ ਪ੍ਰਵਾਨ ਕੀਤਾ ਗਿਆ ਹੈ।

'ਸਬਦੁ' ਤੇ 'ਸੁਰਤਿ' ਦੇ ਸੰਬੰਧ ਨੂੰ ਡਾ. ਬਲਬੀਰ ਸਿੰਘ ਨੇ ਬਹੁਤ ਸਰਲ ਤਰੀਕੇ ਨਾਲ ਸਮਝਾਇਆ ਹੈ: "ਸ਼ਬਦ ਅਤੇ ਸੁਰਤਿ ਵਿਚ ਜੋ ਸੰਬੰਧ ਹੈ ਉਹ ਸ਼ਖ਼ਸੀ (personal) ਰਿਸ਼ਤਾ ਹੈ। ਉਹ ਐਸਾ ਹੈ ਜੈਸਾ ਕਿ ਦੋ ਹਸਤੀਆਂ ਵਿਚ ਨੇਹੁੰ ਹੁੰਦਾ ਹੈ। ਸ਼ਬਦ ਵਿਚ ਸ਼ਖ਼ਸੀਅਤ ਹੈ, ਆਪਣਾ ਨਿੱਜੀਪਨ ਹੈ, ਆਪਣੀ ਖ਼ੁਦੀ ਹੈ। ਉਹ ਗੁਰੂ ਦਾ ਰੂਪ ਹੈ, ਉਹ ਗੁਰੂ ਹੈ। ਸੁਰਤਿ ਜੀਵ ਰੂਪ ਹੈ, ਉਹ ਜੀਵ ਹੈ। ਦੋਹਾਂ ਦਾ ਸਨੇਹ ਸੰਬੰਧ ਹੈ। ਇਸ ਸ਼ਖ਼ਸੀ ਪੱਧਰ ਉੱਪਰ ਇਹ ਨਿੱਜੀ ਰਿਸ਼ਤੇਦਾਰੀ ਹੈ। ਇਹੋ ਜਾਤੀ ਪ੍ਰੇਮ 'ਸ਼ਬਦ ਸੁਰਤਿ' ਸੰਜੋਗ ਹੈ। "ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ॥" ਸ਼ਬਦ ਸਥਾਨਪਤਿ ਹੈ ਗੁਰੂ ਦਾ, ਸੁਰਤਿ ਪ੍ਰਤਿਨਿਧ ਹੈ ਜੀਵ ਦੀ। ਰਿਸ਼ਤਾ ਪ੍ਰੇਮ ਦੀ ਤਾਰ ਦਾ ਹੈ ਜੋ ਲਿਵ ਹੈ। ਇਹ ਪਿਆਰ ਨਿੱਤ ਵਧਦਾ ਹੈ, ਹਮੇਸ਼ਾ ਨਵਾਂ ਹੈ, ਇਹ ਨੇਹ ਨਵੇਲਾ ਹੈ। ਇਹ ਪਾਠ ਪੁਸਤਕ ਦਾ ਨਿਰਜਿੰਦ ਸਬਕ ਨਹੀਂ ਸੀ। ਇਹ ਇਕ ਸਾਜਿੰਦ ਤੱਤ ਪ੍ਰਾਣਾਂ ਵਿਚ ਪ੍ਰਵੇਸ਼ ਸੀ। ਇਹ ਸ਼ਬਦ ਅਤੇ ਸੁਰਤਿ, ਦੋ ਜਿਉਂਦੀਆਂ ਚੀਜ਼ਾਂ ਦਾ ਮਿਲਾਪ ਸੀ, ਜਿਸ ਵਿੱਚੋਂ ਸਿੱਖਿਆ ਦੀ ਰਹੁ ਰੀਤ ਚਲਦੀ ਹੈ। ਬਸ ਸਿੱਖੀ ਦਾ ਇਹੋ ਸਬਕ ਸੀ।"[੧੭] ਭਾਈ ਗੁਰਦਾਸ ਜੀ ਅਨੁਸਾਰ:

*ਗੁਰਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿਸੰਗਤਿ ਸਿਖੈ।* *(ਵਾਰ ੨੮:੫)*

ਗੁਰਬਾਣੀ ਅਨੁਸਾਰ ਸਿੱਖ ਨੇ ਸ਼ਬਦ-ਗੁਰੂ ਨਾਲ ਮਾਨਸਿਕ ਤੌਰ 'ਤੇ ਜੁੜਨਾ ਹੈ। ਇਸ ਸੰਦਰਭ ਵਿਚ 'ਗੁਰਮਤਿ ਪ੍ਰਕਾਸ਼' ਵਿਚ ਛਪੇ ਵਿਚਾਰ ਪਾਠਕਾਂ ਨਾਲ ਸਾਂਝੇ ਕਰਦੇ ਹਾਂ ਜਿਨ੍ਹਾਂ ਵਿਚ 'ਸ਼ਬਦ' ਸੰਬੰਧੀ ਲੋਕਾਂ ਵਿਚ ਪਏ ਭੁਲੇਖਿਆਂ ਨੂੰ ਦੂਰ ਕਰਨ ਦੀ ਗੱਲ ਕੀਤੀ ਹੈ: "ਸ਼ਬਦ ਉਹ ਗੁਰੂ-ਮੰਤਰ ਹੈ ਜੋ ਸਾਰੀ ਮਨੁੱਖਤਾ ਨੂੰ ਆਵਾਜਾ ਬੁਲੰਦ ਕਰ ਕੇ ਦਿੱਤਾ ਜਾਂਦਾ ਹੈ ਤਾਂ ਕਿ ਕੋਈ ਇਸ ਗੁਰੂ-ਮੰਤਰ ਤੋਂ ਵਾਂਝਾ ਨਾ ਰਹਿ ਜਾਏ। ਸ਼ਬਦ ਨੂੰ ਕੰਨਾਂ ਚ ਖੁਸਰ-ਫੁਸਰ ਕਰ ਕੇ ਦੇਣਾ ਜਾਂ ਫਿਰ ਕਾਗਜ਼ 'ਤੇ ਲਿਖ ਉਸ ਦੀ ਪੁੜੀ ਬਣਾ ਕੇ ਘੋਲ ਕੇ ਪੀਣ ਲਈ ਜਾਂ ਗਲ 'ਚ ਬੰਨ੍ਹਣ ਲਈ ਕਹਿਣਾ ਸ਼ਬਦ-ਗੁਰੂ ਦਾ ਘੋਰ ਨਿਰਾਦਰ ਹੈ। ਦੱਸੋ, ਕੀ ਇਸ ਤਰ੍ਹਾਂ ਨਾਲ ਅਸੀਂ ਵਾਕਈ ਸ਼ਬਦ-ਗੁਰੂ ਨਾਲ ਜੁੜ ਜਾਂਦੇ ਹਾਂ? ਕੀ ਬਿਨਾਂ ਪੜ੍ਹੇ, ਵਿਚਾਰੇ, ਅਮਲ 'ਚ ਲਿਆਏ, ਘੋਲ ਕੇ ਪੀਤਾ ਸ਼ਬਦ ਸਾਡੇ ਜੀਵਨ ਨੂੰ ਸੰਵਾਰ ਦੇਵੇਗਾ? ਨਹੀਂ। ਸਾਨੂੰ ਸ਼ਬਦ ਨਾਲ ਮਾਨਸਿਕ ਤੌਰ 'ਤੇ ਜੁੜਨਾ ਹੀ ਪਵੇਗਾ। ਉਸ ਨੂੰ ਪੜ੍ਹ ਕੇ, ਵਿਚਾਰ ਕੇ, ਜੀਵਨ 'ਚ ਢਾਲ ਕੇ ਹੀ ਕਲਿਆਣ ਹੋਣਾ ਹੈ। ਸ਼ਬਦ ਐਸੀ ਕੋਈ ਤਾਂਤਰਿਕ ਵਿੱਦਿਆ ਨਹੀਂ ਜਿਸ ਨਾਲ ਕਿਸੇ ਨੂੰ ਇੱਛਾ ਅਨੁਸਾਰ ਵੱਸ ਵਿਚ ਕੀਤਾ ਜਾ ਸਕੇ। ਸ਼ਬਦ ਤਾਂ ਗੁਰੂ ਦਾ ਇਲਾਹੀ ਹੁਕਮ ਹੈ, ਗੁਰੂ ਦਾ ਨਿਰਮਲ ਉਪਦੇਸ਼ ਹੈ, ਸ਼ਬਦ ਤਾਂ ਧਰਮ ਦਾ ਅਹਿਸਾਸ ਕਰਾਉਣ ਵਾਲੀ ਚੀਜ਼ ਹੈ। ਸ਼ਬਦ ਤਾਂ ਸਾਨੂੰ ਸਾਡੇ ਮੂਲ ਮਨੋਰਥ ਤੇ ਫ਼ਰਜ਼

ਦੀ ਸੋਝੀ ਕਰਾਉਂਦਾ ਹੈ। ਸ਼ਬਦ ਨੂੰ ਪੜ੍ਹਨਾ, ਵਿਚਾਰਨਾ ਗੁਰੂ ਨਾਲ ਵਾਰਤਾਲਾਪ ਕਰਨਾ ਹੈ।"[੧੮] "ਏਕੋ ਜਾਤਾ ਸਬਦੁ ਵੀਚਾਰੈ" ਤੇ "ਏਕੁ ਸਬਦੁ ਜਿਤੁ ਕਥਾ ਵੀਚਾਰੀ" ਕਥਨ ਸਾਨੂੰ ਦ੍ਰਿੜ੍ਹ ਕਰਵਾਉਂਦੇ ਹਨ ਕਿ ਗੁਰੂ ਦੇ ਸ਼ਬਦ ਦੀ ਵਿਚਾਰ ਕਰਨ ਨਾਲ ਹਰ ਥਾਂ ਵੱਸਦੇ ਇਕ ਪਰਮਾਤਮਾ ਨੂੰ ਪਛਾਣਨ ਦੀ ਸੋਝੀ ਆਉਂਦੀ ਹੈ ਅਤੇ ਭੈੜੀ ਮੱਤ ਦੂਰ ਹੋ ਜਾਂਦੀ ਹੈ। ਗੁਰੂ ਦੇ ਸ਼ਬਦ ਨੂੰ ਸੁਣਨ/ਪੜ੍ਹਨ ਤੋਂ ਬਾਅਦ ਸ਼ਬਦ ਨੂੰ ਬੁੱਝਣਾ/ਚੀਨਣਾ/ਪਛਾਣਨਾ ਤੇ ਵਿਚਾਰਨਾ ਹੈ। ਗੁਰੂ ਸਾਹਿਬ ਨੇ ਸ਼ਬਦ ਨੂੰ ਪੜ੍ਹਨ ਤੋਂ ਬਾਅਦ 'ਸ਼ਬਦ' ਦੀ ਵਿਚਾਰ ਨਾ ਕਰਨ ਵਾਲਿਆਂ ਦੀ ਸੰਗਿਆ ਮੂਰਖ ਕਹੀ ਹੈ:

*ਮੂਰਖ ਪੜਹਿ ਸਬਦੁ ਨ ਬੂਝਹਿ॥* *(ਪੰਨਾ ੧੦੫੩)*

ਪਰ ਬਹੁਤ ਦੁੱਖ ਹੁੰਦਾ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਗੁਰੂ ਦੇ ਸਿੱਖ ਅਖਵਾਉਣ ਵਾਲਿਆਂ ਵਿੱਚੋਂ (ਬਹੁਤੇ) ਸਿੱਖ ਸ਼ਬਦ-ਗੁਰੂ ਨੂੰ ਭੁਲਾ ਕੇ ਦੇਹਧਾਰੀ ਗੁਰੂਆਂ, ਢੌਂਗੀ ਤੇ ਪਾਖੰਡੀ ਬਾਬਿਆਂ ਦੇ ਜਾਲ ਵਿਚ ਫਸੇ ਹੋਏ ਅਗਿਆਨਤਾ ਦੇ ਹਨੇਰੇ ਵਿਚ ਭਟਕ ਰਹੇ ਹਨ। ਪਰ ਸਾਡੇ ਵਿੱਚੋਂ (ਕੁਝ) ਸਿੱਖ ਅਜਿਹੇ ਵੀ ਹਨ ਜੋ ਬੜੇ ਮਾਣ ਨਾਲ ਕਹਿੰਦੇ ਹਨ ਕਿ ਉਹ ਦੇਹਧਾਰੀ ਗੁਰੂਆਂ ਦੇ ਪਿੱਛੇ ਨਹੀਂ ਲੱਗਦੇ ਪਰ ਉਨ੍ਹਾਂ ਵਿੱਚੋਂ ਵੀ ਬਹੁਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਮੱਥਾ ਟੇਕਣ ਅਤੇ ਰੁਮਾਲਾ ਚੁੱਕ ਕੇ ਦਰਸ਼ਨ ਕਰਨ ਤਕ ਸੀਮਿਤ ਹਨ ਤੇ ਕਦੀ ਸ਼ਬਦ ਦੀ ਵਿਚਾਰ ਨਹੀਂ ਸੁਣੀ। ਗੁਰਬਾਣੀ ਵਿਚ ਅਜਿਹੇ ਸਿੱਖਾਂ ਨੂੰ ਸਪੱਸ਼ਟ ਸ਼ਬਦਾਂ ਵਿਚ ਸਮਝਾਇਆ ਗਿਆ ਹੈ ਕਿ ਕੇਵਲ ਗੁਰੂ ਦੇ ਦਰਸ਼ਨ ਕਰਨੇ ਹੀ ਕਾਫ਼ੀ ਨਹੀਂ ਹਨ ਸਗੋਂ ਸ਼ਬਦ ਦੀ ਵਿਚਾਰ ਕਰਨੀ ਲਾਜ਼ਮੀ ਹੈ:

*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥* *(ਪੰਨਾ ੫੯੪)*

'ਸ਼ਬਦ-ਗੁਰੂ' ਦੇ ਸਿਧਾਂਤ ਨੂੰ ਘਰ-ਘਰ ਪਹੁੰਚਾਉਣ ਦੇ ਉਦੇਸ਼ ਨਾਲ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾ-ਗੱਦੀ ਦੀ ਤੀਸਰੀ ਸ਼ਤਾਬਦੀ ਮਨਾਉਂਦਿਆਂ, 'ਤਿੰਨ ਸੌ ਸਾਲ ਗੁਰੂ ਦੇ ਨਾਲ' ਨਾਅਰਾ ਬੁਲੰਦ ਕੀਤਾ ਗਿਆ ਹੈ। ਗੁਰੂ-ਪਿਆਰਿਓ! ਆਪਾਂ ਆਪਣੇ ਅੰਦਰ ਝਾਤੀ ਮਾਰ ਕੇ ਵੇਖੀਏ ਕਿ ਕੀ ਅਸੀਂ ਸੱਚਮੁੱਚ ਗੁਰੂ ਦੇ ਨਾਲ ਹਾਂ? ਕਿਤੇ ਪਾਖੰਡੀ ਤੇ ਢੌਂਗੀ ਬਾਬਿਆਂ ਨਾਲ ਤਾਂ ਨਹੀਂ ਜੁੜ ਗਏ ਜੋ ਆਪ 'ਸ਼ਬਦ-ਗੁਰੂ' ਤੋਂ ਬੇਮੁਖ ਹੋਏ ਭਟਕ ਰਹੇ ਹਨ। ਖਾਲਸੇ ਨੂੰ ਗੁਰੂ ਸਾਹਿਬ ਨੇ ਸਿੱਧਾ ਗੁਰਬਾਣੀ ਨਾਲ ਜੁੜਨ ਦਾ ਰਾਹ ਦੱਸਿਆ ਹੈ ਇਸ ਲਈ ਵਿਚੋਲੇ ਦੀ ਲੋੜ ਨਹੀਂ ਹੈ। ਆਓ! ਅੱਜ ਤੋਂ ਹੀ ਆਪਾਂ ਸੰਕਲਪ ਕਰੀਏ ਕਿ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਮੱਥਾ ਟੇਕਣਾ ਹੈ ਤੇ 'ਸ਼ਬਦ-ਗੁਰੂ' ਤੋਂ ਅਗਵਾਈ ਲੈਣੀ ਹੈ।

ਵਾਹਿਗੁਰੂ ਬਖ਼ਸ਼ਿਸ਼ ਕਰਨ! ਸਾਨੂੰ ਸੁਮਤਿ ਬਖਸ਼ਣ ਕਿ ਅਸੀਂ (ਸ਼ਬਦ-ਗੁਰੂ ਦੇ ਵਾਰਸ ਅਖਵਾਉਣ ਵਾਲੇ) ਸੱਚੇ ਸਿੱਖ ਬਣਨ ਲਈ 'ਸ਼ਬਦ-ਗੁਰੂ' ਦੇ ਸਿਧਾਂਤ ਦੀ ਮਹੱਤਤਾ ਨੂੰ ਸਮਝ ਕੇ ਸ਼ਬਦ-ਗੁਰੂ ਨਾਲ ਜੁੜੀਏ, ਸ਼ਬਦ-ਗੁਰੂ ਦੇ ਰਹੱਸ ਨੂੰ ਜਾਣੀਏ, ਜ਼ਾਹਰਾ-ਜ਼ਹੂਰ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਅਨੁਸਾਰ ਆਪਣੀ

ਜੀਵਨ-ਜਾਚ ਬਣਾਈਏ ਅਤੇ 'ਸ਼ਬਦ-ਗੁਰੂ' ਦੇ ਮਹਾਨ ਤੇ ਵਿਲੱਖਣ ਸਿਧਾਂਤ ਨੂੰ ਹਰ ਪ੍ਰਾਣੀ ਤਕ ਪਹੁੰਚਾਉਣ ਦਾ ਅਮਲੀ ਰੂਪ ਵਿਚ ਉਪਰਾਲਾ ਕਰੀਏ।

***ਪਦ-ਟਿੱਪਣੀਆਂ ਤੇ ਹਵਾਲੇ***

*੧. ਸ. ਰਤਨ ਸਿੰਘ (ਜੱਗੀ), ਗੁਰੂ ਨਾਨਕ ਦੀ ਵਿਚਾਰਧਾਰਾ, ਨਵਯੁਗ ਪਬਲਿਸ਼ਰਜ਼, ਦਿੱਲੀ-੧੯੬੯, ਪੰਨਾ ੩੨੦.*
*੨. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ-੧੯੮੧, ਪੰਨਾ ੩੧੧.*
*੩. ਉਹੀ, ਪੰਨਾ ੧੫੬.*
*੪. ਗੁਰਮਤ ਮਾਰਤੰਡ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੫, ਪੰਨਾ ੧੩੧.*
*੫. ਪ੍ਰੋ. ਪ੍ਰੀਤਮ ਸਿੰਘ, ਗੁਰੂ ਨਾਨਕ ਵਿਚਾਰ ਅਧਿਐਨ, ਗੁਰੂ ਨਾਨਕ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਕਮੇਟੀ, ਸ੍ਰੀ ਅੰਮ੍ਰਿਤਸਰ- ੧੯੬੯, ਪੰਨਾ ੪੧.*
*੬. ਗੁਰੂ ਨਾਨਕ ਦੀ ਵਿਚਾਰਧਾਰਾ, ਪੰਨਾ ੧੩੫.*
*੭. ਸ਼ਬਦ ਦੀ ਪ੍ਰੰਪਰਾ (ਟ੍ਰੈਕਟ), ਪ੍ਰਬੰਧਕ ਕਮੇਟੀ, ਗੁ. ਸ੍ਰੀ ਗੁਰੂ ਤੇਗ ਬਹਾਦਰ, ਸੈਕਟਰ ੧੫ ਸੀ, ਚੰਡੀਗੜ੍ਹ, ਪੰਨਾ ੧.*
*੮ 'ਸੁਰਤਿ ਸ਼ਬਦ' ਵਿਚਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੯੮੭, ਪੰਨਾ ੨੩.*
*੯. ਪ੍ਰੋ. ਪ੍ਰੀਤਮ ਸਿੰਘ, ਗੁਰੂ ਨਾਨਕ ਵਿਚਾਰ ਅਧਿਐਨ, ਪੰਨੇ ੩੭-੪੧.*
*੧੦. ਗੁਰ ਪ੍ਰਤਾਪ ਸੂਰਜ ਪ੍ਰਕਾਸ਼, ਰਾਸ ੩, ਅੰਸੂ ੫੦.*
*੧੧. ਗੁਰਮੇਲ ਸਿੰਘ, 'ਸਿੱਖ ਗੁਰੂ ਸੰਸਥਾ...' ਗੁਰਮਤਿ ਪ੍ਰਕਾਸ਼, ਅਕਤੂਬਰ ੨੦੦੮.*
*੧੨. ਡਾ. ਦਲਵਿੰਦਰ ਸਿੰਘ, 'ਸ਼ਬਦ-ਗੁਰੂ', ਗੁਰਮਤਿ ਪ੍ਰਕਾਸ਼, ਅਕਤੂਬਰ ੨੦੦੮.*
*੧੩. ਗੁਰੂ ਨਾਨਕ ਦੀ ਵਿਚਾਰਧਾਰਾ, ਪੰਨਾ ੩੩੧.*
*੧੪. ਡਾ. ਤਾਰਨ ਸਿੰਘ, 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੂ ਪਦਵੀ', ਗੁਰਮਤਿ ਪ੍ਰਕਾਸ਼, ਸਤੰਬਰ ੨੦੦੪.*
*੧੫. 'ਸੁਰਤਿ ਸ਼ਬਦ' ਵਿਚਾਰ, ਪੰਨਾ ੨.*
*੧੬. (i) ਧਯਾਨ, ਸ੍ਰੇਸ਼ਟ ਪ੍ਰੀਤੀ, ਬੇਦ, ਖਬਰ (ਗ੍ਰੰਥ ਗੁਰੂ ਗਿਰਾਰਥ ਕੋਸ਼, ਕ੍ਰਿਤ ਪੰ. ਤਾਰਾ ਸਿੰਘ ਨਰੋਤਮ); ਗਯਾਤ, ਸੋਝੀ ਵਾਲੀ ਸ਼ਕਤੀ, ਖ਼ਬਰ, ਚਿਤ ਬ੍ਰਿਤੀ, ਹੋਸ਼, ਵੇਦ, ਭਲੀ ਪ੍ਰੀਤ, ਆਦਿ।(ਖਾਲਸਾ ਟ੍ਰੈਕਟ ਸੋਸਾਇਟੀ ਦੇ ਸ੍ਰੀ ਗੁਰੂ ਗ੍ਰੰਥ ਕੋਸ਼); ਚਿੱਤ, ਧਿਆਨ, ਉੱਤਮ ਪ੍ਰੀਤਿ, ਵੇਦ, ਸੁਣਨਾ, ਸਵਰ ਦਾ ਵਿਭਾਗ (ਮਹਾਨ ਕੋਸ਼); ਵੇਖੋ ਹਵਾਲੇ: ਉਹੀ, ਪੰਨਾ ੧.*
*(ii) Ordinary Consciousness, Sub and Superconsciousness, the Budhi, Inner superior knowledge; knowing, Attention, Contemplation, profound Prayer/Meditation. (net)*
*੧੭. 'ਸੁਰਤਿ ਸ਼ਬਦ' ਵਿਚਾਰ, ਪੰਨੇ ੨੨-੨੩.*
*੧੮. ਸ. ਜਗਜੀਤ ਸਿੰਘ, ਸ਼ਬਦ-ਗੁਰੂ ਦੇ ਰਹੱਸ ਤੇ ਮਹੱਤਤਾ ਨੂੰ ਸਮਝੀਏ, ਗੁਰਮਤਿ ਪ੍ਰਕਾਸ਼, ਸਤੰਬਰ ੨੦੦੪.*

■

# ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮੁਕਤੀ ਦਾ ਸੰਕਲਪ

*-ਪ੍ਰੋ. ਸੀਤਲ ਸਿੰਘ**

ਕ੍ਰਾਂਤੀਕਾਰੀ ਸਮਾਜ ਸੁਧਾਰਕ, ਮਹਾਨ ਚਿੰਤਕ, ਵਿਚਾਰਕ, ਕਰਮਯੋਗੀ, ਮਹਾਂ ਗਿਆਨੀ, ਸੰਤ ਸ਼ਿਰੋਮਣੀ ਅਤੇ ਯੁੱਗ ਪੁਰਸ਼ ਭਗਤ ਰਵਿਦਾਸ ਜੀ ਦਾ ਮੱਧਕਾਲੀ ਉੱਤਰੀ ਭਾਰਤ ਦੀ ਸੰਤ ਪਰੰਪਰਾ ਵਿਚ ਮਹੱਤਵਪੂਰਨ ਸਥਾਨ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਆਪ ਜੀ ਦੀ ਬਾਣੀ ਦੇ '੪੦ ਸ਼ਬਦ ਤੇ ਇਕ ਸਲੋਕ' ਦਰਜ ਕੀਤਾ ਹੈ। ਭਗਤ ਰਵਿਦਾਸ ਜੀ ਮੂਲ ਰੂਪ ਵਿਚ ਅਨੁਭਵੀ ਸਾਧਕ ਸਨ, ਇਸ ਲਈ ਉਨ੍ਹਾਂ ਆਪਣੀ ਬਾਣੀ ਵਿਚ ਦਰਸ਼ਨ ਦੇ ਵਿਭਿੰਨ ਸੰਕਲਪਾਂ ਪਰਮਾਤਮਾ, ਜੀਵਾਤਮਾ, ਮਾਇਆ ਅਤੇ ਮੁਕਤੀ ਸੰਬੰਧੀ ਵਿਚਾਰ ਸਵੈ-ਆਤਮਿਕ ਅਨੁਭਵ ਤੋਂ ਪੇਸ਼ ਕੀਤੇ ਹਨ।

ਭਾਰਤੀ ਦਰਸ਼ਨ ਵਿਚ ਧਰਮ, ਅਰਥ, ਕਾਮ, ਮੋਕਸ਼ ਵਿੱਚੋਂ ਮੋਕਸ਼ ਨੂੰ ਉੱਤਮ ਮੰਨਿਆ ਗਿਆ ਹੈ। ਭਗਤ ਰਵਿਦਾਸ ਜੀ ਨੇ ਵੀ ਮੁਕਤੀ ਨੂੰ ਅੰਤਿਮ ਲਕਸ਼ ਦੱਸਿਆ ਹੈ। ਆਪ ਨੇ ਮੁਕਤੀ ਲਈ 'ਬੇਗਮਪੁਰਾ, ਜੀਵਤ ਮੁਕਤ, ਪਰਮਾਨੰਦ, ਛੁਟਕਤ ਬਜਰ ਕਪਾਟ, ਕਟਹਿ ਜਮ ਫਾਸਾ ਤੇ ਤਜੀਲੇ ਸਰਬ ਜੰਜਾਲ' ਆਦਿ ਸ਼ਬਦਾਂ ਤੇ ਵਾਕੰਸ਼ਾਂ ਦੀ ਵਰਤੋਂ ਕੀਤੀ ਹੈ। ਭਗਤ ਜੀ ਅਨੁਸਾਰ ਜੀਵਾਤਮਾ ਪਰਮਾਤਮਾ ਦੀ ਅੰਸ਼ ਹੈ, ਬ੍ਰਹਮ ਰੂਪ ਹੈ। ਜੀਵਾਤਮਾ ਤੇ ਪਰਮਾਤਮਾ ਦੀ ਦੂਰੀ ਮਾਇਆ ਕਾਰਨ ਹੈ। ਮਾਇਆ ਦੀ ਦਲਦਲ ਵਿਚ ਫਸ ਕੇ ਜੀਵਾਤਮਾ ਪਰਮਾਤਮਾ ਨੂੰ ਵਿਸਾਰ ਦਿੰਦੀ ਹੈ। ਇਸ ਤ੍ਰੈਗੁਣਾਤਮਕ ਮਾਇਆ ਦੇ ਤ੍ਰਿਵ੍ਰਿਧ ਤਾਪਾਂ ਤੋਂ ਛੁਟਕਾਰਾ ਪ੍ਰਾਪਤ ਕਰ ਕੇ ਪਰਮਾਤਮਾ ਨਾਲ ਮਿਲਾਪ ਹੀ ਮੁਕਤੀ ਹੈ। ਡਾ. ਜਸਬੀਰ ਸਿੰਘ ਸਾਬਰ ਅਨੁਸਾਰ:

"ਅਸਲ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਪਰੰਪਰਾਗਤ 'ਮੁਕਤੀ' ਦੀ ਲੋਚਾ ਕਰਨ ਦੀ ਬਜਾਏ 'ਜੀਵਨ-ਮੁਕਤੀ' ਦੀ ਇੱਛਾ ਪ੍ਰਗਟਾਈ ਗਈ ਹੈ। ਇਹ ਜੀਵਨ-ਮੁਕਤੀ ਲੌਕਿਕਤਾ ਨਾਲ ਜੁੜੀ ਹੋਈ ਅਥਵਾ ਪ੍ਰਾਪਤ ਹੋਏ ਦੁਰਲੱਭ ਜਨਮ ਨੂੰ ਸਫਲਾ ਬਣਾਉਣ ਦੀ ਇੱਛਾ ਪ੍ਰਗਟਾਉਂਦੀ ਹੈ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮੁਕਤੀ ਦਾ ਅਰਥ ਮਾਇਆਵੀ ਸੰਸਾਰ ਦੇ ਸੁਖਾਂ, ਦੁੱਖਾਂ, ਕਲੇਸ਼ਾਂ, ਮੋਹ-ਮਮਤਾ ਅਥਵਾ ਗ੍ਰਿਹਸਤ ਜੀਵਨ ਦੇ ਸਾਰੇ ਬੰਧਨਾਂ ਵਿੱਚੋਂ ਨਿਕਲ ਕੇ ਪਰਮ ਪਿਤਾ ਪਰਮਾਤਮਾ ਵਿਚ ਹਮੇਸ਼ਾਂ ਲਈ ਇਕਮਿਕ ਤੇ ਇਕਰਸ ਹੋਣ ਦਾ ਨਾਮ ਹੈ।"[੧]

ਭਗਤ ਰਵਿਦਾਸ ਜੀ ਅਨੁਸਾਰ ਪਰਮਾਤਮਾ ਅਤੇ ਜੀਵਾਤਮਾ ਵਿਚ ਕਿਸੇ

** ਜੇ.ਸੀ.ਡੀ.ਏ.ਵੀ. ਕਾਲਜ, ਦਸੂਹਾ (ਹੁਸ਼ਿਆਰਪੁਰ)।*

ਪ੍ਰਕਾਰ ਦਾ ਕੋਈ ਅੰਤਰ ਨਹੀਂ ਹੈ। ਜਿਸ ਤਰ੍ਹਾਂ ਸੋਨਾ ਅਤੇ ਸੋਨੇ ਤੋਂ ਬਣੇ ਗਹਿਣਿਆਂ ਅਤੇ ਪਾਣੀ ਅਤੇ ਪਾਣੀ ਵਿੱਚੋਂ ਉੱਠੀਆਂ ਤਰੰਗਾਂ ਦਾ ਸੰਬੰਧ ਹੈ, ਉਸੇ ਤਰ੍ਹਾਂ ਜੀਵਾਤਮਾ ਅਤੇ ਪਰਮਾਤਮਾ ਦਾ ਸੰਬੰਧ ਹੈ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥* *(ਪੰਨਾ ੯੩)*

ਸਮੁੱਚਾ ਜਗਤ ਪਰਮਾਤਮਾ ਤੋਂ ਪੈਦਾ ਹੋਇਆ ਹੈ:

*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ॥* *(ਪੰਨਾ ੬੫੮)*

ਅੰਤਰ ਸਿਰਫ਼ ਮਾਇਆ ਕਾਰਨ ਹੈ। ਜੀਵ ਮਾਇਆ ਕਾਰਨ ਵਿਸ਼ੇ-ਵਿਕਾਰਾਂ, ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵਿਚ ਪੈ ਕੇ ਪਰਮਾਤਮਾ ਨੂੰ ਵਿਸਾਰ ਆਵਾਗਵਣ ਦੇ ਚੱਕਰਾਂ ਵਿਚ ਫਸਿਆ ਹੋਇਆ ਹੈ:

*- ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥*
*ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥* *(ਪੰਨਾ ੭੧੦)*
*- ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥* *(ਪੰਨਾ ੪੮੬)*

ਇਸ ਮਾਇਆ ਦੇ ਪ੍ਰਭਾਵ ਅਧੀਨ ਜੀਵ ਦੀ ਮੱਤ ਮਲੀਨ ਹੋ ਜਾਂਦੀ ਹੈ ਤੇ ਉਹ ਪਾਰਬ੍ਰਹਮ ਨੂੰ ਸਮਝਣ ਤੋਂ ਅਸਮਰੱਥ ਹੋ ਜਾਂਦਾ ਹੈ:

*ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ॥* *(ਪੰਨਾ ੩੪੬)*

ਭਗਤ ਰਵਿਦਾਸ ਜੀ 'ਖੂਹ ਦੇ ਡੱਡੂਆਂ' ਦਾ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਜਿਸ ਤਰ੍ਹਾਂ ਖੂਹ ਦੇ ਵਿਚ ਰਹਿੰਦੇ ਡੱਡੂਆਂ ਨੂੰ ਬਾਹਰ ਦੇ ਦੇਸ-ਪਰਦੇਸ ਦੀ ਕੋਈ ਖ਼ਬਰ ਨਹੀਂ ਰਹਿੰਦੀ, ਇਸੇ ਤਰ੍ਹਾਂ ਵਿਸ਼ੇ-ਵਿਕਾਰਾਂ ਵਿਚ ਮੋਹੇ ਹੋਏ ਜੀਵ ਨੂੰ ਵੀ ਲੋਕ-ਪਰਲੋਕ ਦੀ ਕੋਈ ਸੋਝੀ ਨਹੀਂ ਰਹਿੰਦੀ:

*ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥*
*ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥* *(ਪੰਨਾ ੩੪੬)*

ਇਸ ਲਈ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਜੀਵਾਤਮਾ ਨੂੰ ਮਾਇਆਵੀ ਸੰਸਾਰ ਤੇ ਪਦਾਰਥਾਂ ਵਿੱਚੋਂ ਮਨ ਨੂੰ ਕੱਢ ਕੇ, ਤਨ ਮਨ ਨੂੰ ਪਰਮਾਤਮਾ ਦੇ ਚਰਨਾਂ ਵਿਚ ਅਰਪਿਤ ਕਰ ਕੇ ਹੀ ਬੱਜਰ ਕਪਾਟ ਅਗਿਆਨਤਾ ਦੇ ਪਰਦੇ ਨੂੰ ਹਟਾਇਆ ਜਾ ਸਕਦਾ ਹੈ:

*- ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥* *(ਪੰਨਾ ੩੪੬)*
*- ਤਨੁ ਮਨੁ ਅਰਪਉ ਪੂਜ ਚਰਾਵਉ॥ਗੁਰ ਪਰਸਾਦਿ ਨਿਰੰਜਨੁ ਪਾਵਉ॥*
*(ਪੰਨਾ ੫੨੫)*

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮੁਕਤੀ ਲਈ ਤਿੰਨ ਸਾਧਨ—ਗਿਆਨ

ਮਾਰਗ, ਕਰਮ ਮਾਰਗ ਅਤੇ ਭਗਤੀ ਮਾਰਗ ਦਰਸਾਏ ਗਏ ਹਨ। ਮੁਕਤੀ ਪ੍ਰਾਪਤੀ ਵਿਚ ਇਨ੍ਹਾਂ ਤਿੰਨਾਂ ਦਾ ਬਹੁਤ ਮਹੱਤਵ ਹੈ। ਜੀਵਾਤਮਾ ਨੂੰ ਆਪਣੀ ਵਾਸਤਵਿਕਤਾ ਦੀ ਸੂਝ ਹੋ ਜਾਣੀ ਹੀ ਗਿਆਨ ਹੈ। ਜਦੋਂ ਜੀਵ ਦੀ ਮੱਤ ਵਿਕਾਰਾਂ ਨਾਲ ਮਲੀਨ ਹੋ ਜਾਂਦੀ ਹੈ ਤਾਂ ਉਹ ਪਰਮਾਤਮਾ ਦੇ ਸਰੂਪ ਨੂੰ ਸਮਝਣ ਤੋਂ ਬਿਲਕੁਲ ਅਸਮਰੱਥ ਹੋ ਜਾਂਦਾ ਹੈ। ਭਗਤ ਰਵਿਦਾਸ ਜੀ ਅਨੁਸਾਰ ਆਤਮਿਕ ਸੂਝ ਹੀ ਜੀਵ ਨੂੰ ਭਰਮ ਵਿੱਚੋਂ ਕੱਢ ਸਕਦੀ ਹੈ। ਵਾਸਤਵਿਕਤਾ ਦਾ ਗਿਆਨ ਹੋ ਜਾਣ 'ਤੇ ਹੀ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ ਪਰ ਇਥੇ ਧਿਆਨ ਦੇਣ ਯੋਗ ਨੁਕਤਾ ਇਹ ਹੈ ਕਿ ਭਗਤ ਰਵਿਦਾਸ ਜੀ ਗਿਆਨ 'ਤੇ ਜ਼ੋਰ ਨਹੀਂ ਦਿੰਦੇ ਸਗੋਂ ਉਹ ਤਾਂ ਗੁਰੂ ਦੇ ਗਿਆਨ 'ਤੇ ਜ਼ੋਰ ਦਿੰਦੇ ਹਨ। ਗੁਰੂ ਦੇ ਗਿਆਨ ਨਾਲ ਹੀ ਜੀਵ ਮਾਇਆ ਦੇ ਮੋਹ ਜਾਲ ਵਿੱਚੋਂ ਨਿਕਲ ਕੇ ਪਰਮਾਨੰਦ ਦੀ ਪ੍ਰਾਪਤੀ ਕਰ ਲੈਂਦਾ ਹੈ:

*ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ॥*
*ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ॥* *(ਪੰਨਾ ੪੮੬)*

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਕਰਮ ਮਾਰਗ ਦਾ ਵੀ ਮਹੱਤਵ ਪ੍ਰਗਟਾਇਆ ਗਿਆ ਹੈ, ਉਨ੍ਹਾਂ ਅਨੁਸਾਰ ਚੰਗਿਆਂ-ਮਾੜਿਆਂ ਕਰਮਾਂ ਤੋਂ ਛੁਟਕਾਰਾ ਸਤਿਸੰਗਤ, ਨਾਮ-ਸਿਮਰਨ ਤੇ ਗੁਰੂ ਦੀ ਕਿਰਪਾ ਦੁਆਰਾ ਹੀ ਹੋ ਸਕਦਾ ਹੈ। ਗੁਰੂ ਦੀ ਮਿਹਰ ਸਦਕਾ ਕਰਮਾਂ ਦਾ ਲੇਖਾ-ਜੋਖਾ ਖ਼ਤਮ ਹੋ ਜਾਂਦਾ ਹੈ:

*ਸਾਧੂ ਕੀ ਜਉ ਲੇਹਿ ਓਟ॥*
*ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ॥* *(ਪੰਨਾ ੧੧੯੬)*

ਭਗਤ ਰਵਿਦਾਸ ਜੀ ਅਨੁਸਾਰ ਕਰਮਕਾਂਡੀ ਪੂਜਾ ਕਰਨ ਵਾਲੇ ਪਰਮਾਤਮਾ ਨਾਲ ਇਕਮਿਕਤਾ ਪ੍ਰਾਪਤ ਨਹੀਂ ਕਰ ਸਕਦੇ ਕਿਉਂਕਿ ਕਰਮਕਾਂਡ ਤਾਂ ਹੰਕਾਰ ਦਾ ਕਾਰਨ ਬਣਦੇ ਹਨ। ਇਸ ਲਈ ਹੰਕਾਰ ਦੀ ਭਾਵਨਾ ਵਿਚ ਪ੍ਰਭੂ-ਪ੍ਰਾਪਤੀ ਕਿਵੇਂ ਹੋ ਸਕਦੀ ਹੈ:

*ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥*
*ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥* *(ਪੰਨਾ ੯੭੪)*

ਭਗਤ ਰਵਿਦਾਸ ਜੀ ਅਨੁਸਾਰ ਕਰਮਾਂ ਦੀ ਮਹੱਤਤਾ ਉਦੋਂ ਤਕ ਹੁੰਦੀ ਹੈ ਜਦੋਂ ਤਕ ਜੀਵਾਤਮਾ ਨੂੰ ਗਿਆਨ ਪ੍ਰਾਪਤ ਨਹੀਂ ਹੁੰਦਾ। ਜਦੋਂ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਕਰਮਾਂ ਦਾ ਮਹੱਤਵ ਖ਼ਤਮ ਹੋ ਜਾਂਦਾ ਹੈ। ਜਿਵੇਂ ਫਲਦਾਰ ਰੁੱਖਾਂ 'ਤੇ ਪਹਿਲਾਂ ਫੁੱਲ ਖਿੜਦੇ ਹਨ, ਫਲ ਲੱਗਣ 'ਤੇ ਫੁੱਲ ਝੜ ਜਾਂਦੇ ਹਨ:

*ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥*
*ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥*
*(ਪੰਨਾ ੧੧੬੭)*

ਭਗਤ ਰਵਿਦਾਸ ਜੀ ਨੇ ਮੁਕਤੀ ਲਈ ਸਭ ਤੋਂ ਵੱਧ ਜ਼ੋਰ ਭਗਤੀ ਮਾਰਗ 'ਤੇ ਦਿੱਤਾ ਹੈ। ਡਾ. ਕੁਲਵੰਤ ਕੌਰ ਅਨੁਸਾਰ:

"ਭਗਤ ਰਵਿਦਾਸ ਜੀ ਲਈ ਪਰਮਪਦ ਦੀ ਪ੍ਰਾਪਤੀ ਦਾ ਇੱਕੋ-ਇੱਕ ਸਾਧਨ ਉਸ ਦੀ ਭਗਤੀ ਹੈ, ਜਿਸ ਨੂੰ ਸਹਿਜ ਭਗਤੀ, ਪ੍ਰੇਮ-ਭਗਤੀ ਜਾਂ ਭਾਉ ਭਗਤੀ ਕੋਈ ਵੀ ਨਾਂ ਦਿੱਤਾ ਜਾ ਸਕਦਾ ਹੈ, ਉਨ੍ਹਾਂ ਦੀ ਭਗਤੀ ਦਾ ਮਾਰਗ ਕਿਸੇ ਕਰਮਕਾਂਡ, ਬਾਹਰੀ ਆਡੰਬਰ ਅਤੇ ਝੂਠੇ ਦਿਖਾਵੇ ਦਾ ਮੁਥਾਜ ਨਹੀਂ ਸਗੋਂ ਨਿਰੋਲ ਪ੍ਰੇਮ-ਪਿਆਰ 'ਤੇ ਆਧਾਰਿਤ ਹੈ। ਇਸ ਲਈ ਦੂਸਰੇ ਮਾਰਗਾਂ ਯੋਗ, ਕਰਮ ਅਤੇ ਗਿਆਨ ਮਾਰਗ ਦਾ ਮਹੱਤਵ ਇਸ ਕਰਕੇ ਹੀ ਹੈ ਕਿ ਇਹ ਪ੍ਰੇਮ-ਭਗਤੀ ਨੂੰ ਹੋਰ ਪ੍ਰਚੰਡ ਕਰਦੇ ਹਨ। ਸਮੁੱਚੀ ਭਗਤ ਰਵਿਦਾਸ ਜੀ ਦੀ ਬਾਣੀ ਦਾ ਕੇਂਦਰੀ ਨੁਕਤਾ ਭਗਤੀ ਨਾਲ ਸੰਬੰਧਿਤ ਦੂਸਰੇ ਪਹਿਲੂ ਹਨ। ਇੰਞ ਭਗਤ ਰਵਿਦਾਸ ਜੀ ਦੇ ਭਾਵ/ਪ੍ਰੇਮ ਭਗਤੀ ਰੂਪ ਬ੍ਰਿਛ ਨੂੰ ਗਿਆਨ ਦੀਆਂ ਟਾਹਣੀਆਂ, ਕਰਮ ਦੇ ਫਲ ਫੁੱਲ ਲੱਗਦੇ ਹਨ।"[੨]

ਭਗਤ ਰਵਿਦਾਸ ਜੀ ਅਨੁਸਾਰ ਪ੍ਰਭੂ-ਭਗਤੀ ਸਭ ਤੋਂ ਸ੍ਰੇਸ਼ਟ ਮਾਰਗ ਹੈ। ਪ੍ਰਭੂ-ਭਗਤੀ ਕਰਨ ਨਾਲ ਜੀਵ ਵਿਸ਼ੇ-ਵਿਕਾਰਾਂ ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦਾ ਹੈ। ਨਾਮ-ਸਿਮਰਨ ਨਾਲ ਮੁਕਤੀ ਪ੍ਰਾਪਤ ਹੋ ਜਾਂਦੀ ਹੈ:

- *ਕਹਿ ਰਵਿਦਾਸ ਸਭੈ ਜਗੁ ਲੂਟਿਆ॥*
  *ਹਮ ਤਉ ਏਕ ਰਾਮੁ ਕਹਿ ਛੂਟਿਆ॥* *(ਪੰਨਾ ੨੯੪)*
- *ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥*
  *ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥* *(ਪੰਨਾ ੪੮੨)*

ਭਗਤੀ ਸਾਧਨਾਂ ਦੇ ਪ੍ਰਮੁੱਖ ਸਾਧਨ ਪ੍ਰੇਮਾ-ਭਗਤੀ, ਪ੍ਰਭੂ ਦੀ ਕਿਰਪਾ, ਗੁਰੂ ਤੇ ਗੁਰੂ-ਕਿਰਪਾ, ਨਾਮ-ਸਿਮਰਨ ਤੇ ਸਤਿਸੰਗਤ ਹਨ। ਪਰਮਾਤਮਾ ਨੂੰ ਪ੍ਰੇਮਾ-ਭਗਤੀ ਦੁਆਰਾ ਹੀ ਪਾਇਆ ਜਾ ਸਕਦਾ ਹੈ। ਇਸ ਲਈ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਪਰਮਾਤਮਾ! ਤੂੰ ਸਾਨੂੰ ਸੰਸਾਰ ਦੇ ਮੋਹ ਵਿਚ ਜਕੜਿਆ ਸੀ, ਅਸੀਂ ਤੈਨੂੰ ਆਪਣੇ ਪ੍ਰੇਮ-ਜਾਲ ਵਿਚ ਜਕੜ ਲਿਆ ਹੈ, ਮੈਂ ਤਾਂ ਤੇਰੀ ਅਰਦਾਸ ਕਰ ਕੇ ਮੁਕਤ ਹੋ ਜਾਵਾਂਗਾ ਪਰ ਤੂੰ ਸਾਡੇ ਪ੍ਰੇਮ ਦੇ ਬੰਧਨ ਵਿੱਚੋਂ ਮੁਕਤ ਹੋ ਸਕੇਂਗਾ? ਭਗਤ ਜੀ ਅਨੁਸਾਰ:

*ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥*
*ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥* *(ਪੰਨਾ ੬੫੮)*

ਭਗਤ ਰਵਿਦਾਸ ਜੀ ਅਨੁਸਾਰ ਮੇਰੀ ਉਸ ਪਰਮਾਤਮਾ ਨਾਲ ਪ੍ਰੀਤ ਪਹਾੜ ਤੇ ਮੋਰ, ਚੰਦ ਤੇ ਚਕੋਰ, ਦੀਵਾ ਤੇ ਬੱਤੀ ਅਤੇ ਤੀਰਥ ਤੇ ਯਾਤਰੀ ਵਰਗੀ ਹੈ। ਹੇ ਪਰਮਾਤਮਾ! ਮੈਂ ਤਾਂ ਸਾਰੇ ਸੰਸਾਰ ਨਾਲ ਪ੍ਰੀਤ ਤੋੜ ਕੇ ਤੇਰੇ ਨਾਲ ਪਾ ਲਈ ਹੈ:

*ਜਉ ਤੁਮ ਗਿਰਿਵਰ ਤਉ ਹਮ ਮੋਰਾ॥*

*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥...*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*
*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥* *(ਪੰਨਾ ੬੫੮-੫੯)*

ਆਪ ਮੱਛੀ ਤੇ ਪਾਣੀ ਦੇ ਪਿਆਰ ਦੀ ਉਦਾਹਰਣ ਦੇ ਕੇ ਸਪੱਸ਼ਟ ਕਰਦੇ ਹਨ ਕਿ ਇਹ ਪ੍ਰੀਤ ਇਹੋ ਜਿਹੀ ਹੈ ਜਿਹੋ ਜਿਹੀ ਮੱਛੀ ਦੀ ਪਾਣੀ ਨਾਲ ਹੈ। ਸ਼ਿਕਾਰੀ ਮੱਛੀ ਨੂੰ ਫੜ ਕੇ, ਟੋਟੇ-ਟੋਟੇ ਕਰ ਅੱਗ ਉੱਪਰ ਪਕਾ ਕੇ ਖਾ ਲੈਂਦਾ ਹੈ। ਮੱਛੀ ਪੇਟ ਵਿਚ ਜਾ ਕੇ ਵੀ ਫਿਰ ਪਾਣੀ ਮੰਗਦੀ ਹੈ:

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥*
*ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥* *(ਪੰਨਾ ੬੫੮)*

ਇਸ ਲਈ ਭਗਤ ਜੀ ਕਹਿੰਦੇ ਹਨ ਕਿ ਹੇ ਪਰਮਾਤਮਾ! ਮੈਂ ਸਾਰੇ ਆਸਰੇ ਛੱਡ ਕੇ ਆਪ ਦੀ ਸ਼ਰਨ ਵਿਚ ਆ ਗਿਆ ਹਾਂ, ਹੁਣ ਤੂੰ ਹੀ ਮੇਰੀ ਲਾਜ ਰੱਖ:

*ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥*
*ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥* *(ਪੰਨਾ ੭੯੩)*

ਭਗਤ ਜੀ ਅਨੁਸਾਰ ਮਾਇਆ ਵਿਚ ਫਸੇ ਜੀਵਾਂ ਦੀ ਮਨ-ਬਚਨ-ਕਰਮ ਵਿਚ ਏਕਤਾ ਨਹੀਂ ਰਹਿੰਦੀ ਪਰ ਜੇਕਰ ਪਰਮਾਤਮਾ ਦੀ ਬਖਸ਼ਿਸ਼ ਹੋ ਜਾਵੇ ਤਾਂ ਉਸ ਦੇ ਸਾਰੇ ਦੁੱਖ ਕੱਟੇ ਜਾਂਦੇ ਹਨ, ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ਤੇ ਆਤਮਿਕ ਸੂਝ ਦਾ ਪ੍ਰਕਾਸ਼ ਹੋ ਜਾਂਦਾ ਹੈ:

- *ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ॥*
  *ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ॥*
  *(ਪੰਨਾ ੬੫੮)*
- *ਉਪਜਿਓ ਗਿਆਨੁ ਹੂਆ ਪਰਗਾਸ॥*
  *ਕਰਿ ਕਿਰਪਾ ਲੀਨੇ ਕੀਟ ਦਾਸ॥* *(ਪੰਨਾ ੮੭੫)*

ਭਗਤ ਜੀ ਅਨੁਸਾਰ ਜੇਕਰ ਪਰਮਾਤਮਾ ਦੀ ਕਿਰਪਾ ਹੋ ਜਾਵੇ ਤਾਂ ਉਹ ਨੀਵਿਆਂ ਨੂੰ ਉੱਚੇ ਬਣਾ ਦਿੰਦਾ ਹੈ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥* *(ਪੰਨਾ ੧੧੦੬)*

ਜੀਵਾਤਮਾ ਦੀ ਮੁਕਤੀ ਵਿਚ ਗੁਰੂ ਦਾ ਵਿਸ਼ੇਸ਼ ਮਹੱਤਵ ਹੈ। ਗੁਰਬਾਣੀ ਵਿਚ

ਤਾਂ ਗੁਰੂ ਦਾ ਦਰਜਾ ਬਹੁਤ ਹੀ ਉੱਚਾ ਮੰਨਿਆ ਗਿਆ ਹੈ:

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥* *(ਪੰਨਾ ੪੬੩)*

ਭਗਤ ਰਵਿਦਾਸ ਜੀ ਗੁਰੂ ਦੇ ਮਹੱਤਵ ਨੂੰ ਪ੍ਰਗਟਾਉਂਦੇ ਹੋਏ ਕਹਿੰਦੇ ਹਨ ਕਿ ਜਿਸ ਤਰ੍ਹਾਂ ਸੂਰਜ ਨਿਕਲਦਿਆਂ ਹੀ ਹਨੇਰਾ ਦੂਰ ਹੋ ਜਾਂਦਾ ਹੈ ਅਤੇ ਪਾਰਸ ਦੀ ਛੋਹ ਨਾਲ ਤਾਂਬਾ ਵੀ ਸੋਨਾ ਹੋ ਨਿਬੜਦਾ ਹੈ ਇਸੇ ਤਰ੍ਹਾਂ ਹੀ ਪੂਰਬਲੇ ਜਨਮਾਂ ਵਿਚ ਕੀਤੇ ਚੰਗੇ ਕਰਮਾਂ ਕਾਰਨ ਪਰਮ ਪਾਰਸ ਰੂਪੀ ਗੁਰੂ ਦੀ ਪ੍ਰਾਪਤੀ ਹੁੰਦੀ ਹੈ ਜਿਹੜਾ ਜੀਵ ਦੇ ਮਨ ਦੇ ਬੱਜਰ ਕਪਾਟ ਖੋਲ੍ਹ ਦਿੰਦਾ ਹੈ ਅਤੇ ਪਰਮਾਤਮਾ ਨਾਲ ਮਿਲਾਪ ਕਰਵਾ ਦਿੰਦਾ ਹੈ:

*ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ॥*
*ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ॥*
*ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥*
*ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥* *(ਪੰਨਾ ੩੪੬)*

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਨਾਮ-ਸਿਮਰਨ ਨੂੰ ਮੁਕਤੀ ਦਾ ਵਿਸ਼ੇਸ਼ ਸਾਧਨ ਮੰਨਿਆ ਗਿਆ ਹੈ। ਪਰਮਾਤਮਾ ਦੀ ਪ੍ਰਾਪਤੀ ਦਾ ਇੱਕੋ-ਇੱਕ ਸਾਧਨ ਨਾਮ-ਸਿਮਰਨ ਹੈ। ਇਸ ਲਈ ਆਪ ਦੀ ਬਾਣੀ ਵਿਚ ਇਸ ਦੀ ਮਹਿਮਾ ਵਾਰ-ਵਾਰ ਗਾਈ ਗਈ ਹੈ। ਭਗਤ ਜੀ ਦਾ ਵਿਚਾਰ ਹੈ ਕਿ ਸਤਿਜੁਗ ਵਿਚ ਸੱਤ ਜਾਂ ਦਾਨ ਪੁੰਨ ਉੱਤੇ, ਤ੍ਰੇਤਾ ਵਿਚ ਹਵਨ ਯੱਗ ਕਰਨ ਉੱਤੇ ਅਤੇ ਦੁਆਪਰ ਵਿਚ ਨੇਕ ਰਹਿਣੀ ਉੱਤੇ ਬਲ ਦਿੱਤਾ ਜਾਂਦਾ ਸੀ ਪਰ ਕਲਯੁਗ ਵਿਚ ਕੇਵਲ ਨਾਮ ਹੀ ਜੀਵਾਂ ਦਾ ਇੱਕੋ-ਇੱਕ ਆਸਰਾ ਹੈ:

*ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥* *(ਪੰਨਾ ੩੪੬)*

ਇਸੇ ਲਈ ਭਗਤ ਜੀ ਆਪਣੇ ਆਪ ਨੂੰ ਨਾਮ ਦਾ ਵਣਜਾਰਾ ਕਹਿੰਦੇ ਹਨ ਕਿਉਂਕਿ ਜਿੱਥੇ ਸੰਸਾਰ ਦੇ ਜੀਵ ਮਾਇਆ ਰੂਪੀ ਬਿਖ (ਜ਼ਹਿਰ) ਦਾ ਵਪਾਰ ਕਰਨ ’ਤੇ ਲੱਗੇ ਹੋਏ ਹਨ ਉਥੇ ਭਗਤ ਜੀ ਆਪ ਰਾਮ ਨਾਮ ਰੂਪੀ ਧਨ ਨੂੰ ਇਕੱਠਾ ਕਰਨ ਵਿਚ ਲੱਗੇ ਹੋਏ ਹਨ:

*ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯ੍ਯਾਪਾਰੁ॥*
*ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ॥* *(ਪੰਨਾ ੩੪੬)*

ਭਗਤ ਜੀ ਨੇ ਆਪਣੀ ਬਾਣੀ ‘ਆਰਤੀ’ ਵਿਚ ਨਾਮ ਦੇ ਮਹੱਤਵ ਨੂੰ ਪ੍ਰਗਟਾਉਂਦਿਆਂ ਦੱਸਿਆ ਹੈ ਕਿ ਹੇ ਪਰਮਾਤਮਾ! ਮੇਰੇ ਲਈ ਜੋ ਕੁਝ ਹੈ, ਸਿਰਫ਼ ਤੇਰਾ ਨਾਮ ਹੈ। ਤੇਰਾ ਨਾਮ ਹੀ ਮੇਰੀ ਆਰਤੀ ਹੈ। ਤੇਰੇ ਨਾਮ ਤੋਂ ਬਿਨਾਂ ਆਰਤੀ ਵਿਚ

ਵਰਤੀ ਜਾਂਦੀ ਸਾਰੀ ਸਮੱਗਰੀ ਵਿਅਰਥ ਹੈ:

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥...*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥*
*(ਪੰਨਾ ੬੯੪)*

ਜੀਵਾਤਮਾ ਦੀ ਮੁਕਤੀ ਲਈ ਸਤਿਸੰਗ ਦਾ ਵਿਸ਼ੇਸ਼ ਮਹੱਤਵ ਹੈ। ਸਤਿਸੰਗ ਵਿਚ ਜਾ ਕੇ ਅਤੇ ਉਥੋਂ ਸ਼ੁਭ ਉਪਦੇਸ਼ ਸੁਣ ਕੇ ਮਨੁੱਖ ਦੇ ਮਨ ਵਿਚ ਪ੍ਰਭੂ ਲਈ ਪਿਆਰ ਪੈਦਾ ਹੋਣਾ ਸੁਭਾਵਿਕ ਹੈ ਜਿਹੜਾ ਭਗਤੀ ਦਾ ਅਵੱਸ਼ਕ ਤੱਤ ਹੈ।[੩] ਭਗਤ ਰਵਿਦਾਸ ਜੀ ਦੀ ਬਾਣੀ ਵਿਚ ਸਤਿਸੰਗਤ ਦੀ ਮਹਾਨਤਾ ਦਾ ਵਰਣਨ ਕੀਤਾ ਗਿਆ ਹੈ ਕਿ ਸਾਧ ਸੰਗਤ ਦੇ ਭਾਵ ਬਿਨਾਂ ਪਰਮਾਤਮਾ ਦੀ ਭਗਤੀ ਨਹੀਂ ਹੋ ਸਕਦੀ:

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*
*(ਪੰਨਾ ੬੯੪)*

ਭਗਤ ਰਵਿਦਾਸ ਜੀ ਸਤਿਸੰਗਤ ਨੂੰ ਸ਼ਹਿਦ ਤੇ ਸ਼ਹਿਦ ਦੀਆਂ ਮੱਖੀਆਂ ਨਾਲ ਤੁਲਨਾ ਕਰਦਿਆਂ ਕਹਿੰਦੇ ਹਨ ਕਿ ਜਿਸ ਤਰ੍ਹਾਂ ਸ਼ਹਿਦ ਦੀਆਂ ਮੱਖੀਆਂ ਸ਼ਹਿਦ ਦੇ ਛੱਤੇ ਨਾਲ ਜੁੜੀਆਂ ਰਹਿੰਦੀਆਂ ਹਨ ਇਸੇ ਤਰ੍ਹਾਂ ਹੀ ਸਤਿਸੰਗੀ ਪਰਮਾਤਮਾ ਦੇ ਨਾਮ ਦੀ ਵਿਚਾਰ ਕਰਨ ਲਈ ਸਤਿਸੰਗਤ ਵਿਚ ਜੁੜਦੇ ਹਨ:

*ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ॥*
*ਹਮ ਅਉਗਨ ਤੁਮ੍ਹ ਉਪਕਾਰੀ॥੧॥ਰਹਾਉ॥*
*ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥*
*ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥* *(ਪੰਨਾ ੪੮੬)*

ਭਗਤ ਰਵਿਦਾਸ ਜੀ ਅਨੁਸਾਰ ਮਨੁੱਖ ਦੀ ਜਿਹੋ ਜਿਹੀ ਸੰਗਤ ਹੁੰਦੀ ਹੈ ਉਹੋ ਜਿਹਾ ਹੀ ਗੁਣ ਧਾਰਨ ਕਰ ਲੈਂਦਾ ਹੈ। ਆਪ ਆਪਣੀ ਵਿਅਕਤੀਗਤ ਉਦਾਹਰਣ ਦੇ ਕੇ ਸਪੱਸ਼ਟ ਕਰਦੇ ਹਨ ਕਿ ਉਹ ਸੰਤਾਂ ਦੀ ਸੰਗਤ ਨਾਲ ਇਰੰਡ ਤੋਂ ਚੰਦਨ ਹੋ ਗਏ ਹਨ ਅਤੇ ਨੀਵੀਂ ਜਾਤੀ ਤੋਂ ਉੱਚੀ ਜਾਤੀ ਦੇ ਬਣ ਗਏ ਹਨ:

*ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥*
*ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥* *(ਪੰਨਾ ੪੮੬)*

ਉਪਰੋਕਤ ਸਮੁੱਚੀ ਚਰਚਾ ਤੋਂ ਬਾਅਦ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮੁਕਤੀ ਦੇ ਤਿੰਨ ਸਾਧਨ—ਗਿਆਨ, ਕਰਮ ਤੇ ਭਗਤੀ ਮਾਰਗ ਦਰਸਾਏ ਹਨ। ਆਪ ਨੇ ਕਰਮ ਮਾਰਗ ਤੇ ਗਿਆਨ ਮਾਰਗ ਦੀ ਮਹੱਤਤਾ ਦਾ ਵਰਣਨ ਕਰਦਿਆਂ ਭਗਤੀ ਮਾਰਗ 'ਤੇ ਸਭ ਤੋਂ ਵੱਧ ਜ਼ੋਰ ਦਿੱਤਾ ਹੈ। ਭਗਤੀ ਦੇ

*(ਬਾਕੀ ਸਫ਼ਾ ੩੬ 'ਤੇ)*

# ਸਲੋਕ ਸਹਸਕ੍ਰਿਤੀ (ਇਕ ਅਧਿਐਨ)

*-ਭਾਈ ਦਰਸ਼ਨ ਸਿੰਘ ਐਮ.ਏ.**

'ਸਲੋਕ ਸਹਸਕ੍ਰਿਤੀ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੧੩੫੩ ਤੋਂ ੧੩੬੦ ਤਕ ਵਿਦਮਾਨ ਹੈ। ਸਲੋਕਾਂ ਦੀ ਕੁੱਲ ਗਿਣਤੀ ੭੧ ਹੈ। 'ਸਲੋਕ ਸਹਸਕ੍ਰਿਤੀ ਮਹਲਾ ੧' ਸਿਰਲੇਖ ਹੇਠ ਚਾਰ ਸਲੋਕ ਪੰਨਾ ੧੩੫੩ ਉੱਪਰ ਆਰੰਭ ਵਿਚ ਦਰਜ ਹਨ ਜਿਸ ਦਾ ਭਾਵ ਹੈ ਕਿ ਇਹ ਚਾਰ ਸਲੋਕ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਨ ਕੀਤੇ ਗਏ ਹਨ। ਇਨ੍ਹਾਂ ਵਿੱਚੋਂ ਪਿਛਲੇ ਦੋ ਸਲੋਕ 'ਆਸਾ ਕੀ ਵਾਰ' ਵਿਚ ਵੀ ਦਰਜ ਹਨ। ਲੱਗਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਉੜੀ ਦੇ ਭਾਵ ਨੂੰ ਸਪੱਸ਼ਟ ਕਰਨ ਲਈ ਇਨ੍ਹਾਂ ਦੋਹਾਂ ਸਲੋਕਾਂ ਨੂੰ ਉਥੇ ਵੀ ਦਰਜ ਕੀਤਾ ਹੈ।

'ਸਲੋਕ ਸਹਸਕ੍ਰਿਤੀ ਮਹਲਾ ੫' ਸਿਰਲੇਖ ਹੇਠ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰਨ ੬੭ ਸਲੋਕ ਦਰਜ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੫੩ ਦੇ ਅਖ਼ੀਰ ਤੋਂ ਸ਼ੁਰੂ ਹੋ ਕੇ ਪੰਨਾ ੧੩੬੦ ਦੇ ਮੱਧ ਤਕ ਦਰਜ ਹਨ। ਦੋਹਾਂ ਹੀ ਸਿਰਲੇਖਾਂ ਤੋਂ ਪਹਿਲਾਂ ਮੂਲ ਮੰਤਰ ਦਰਜ ਹੈ।

ਗੁਰੂ ਸਾਹਿਬਾਨ ਨੇ ਸਹਸਕ੍ਰਿਤੀ ਭਾਸ਼ਾ ਵਿਚ ਇਹ ਸਲੋਕ ਕਿਉਂ ਉਚਾਰਨ ਕੀਤੇ ਇਸ ਸਬੰਧੀ ਪ੍ਰਚਲਿਤ ਧਾਰਨਾਵਾਂ ਬਾਰੇ ਜਾਣ ਲੈਣਾ ਅਪ੍ਰਸੰਗਿਕ ਨਹੀਂ ਹੋਵੇਗਾ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਪਹਿਲੀ ਪਾਤਸ਼ਾਹੀ ਵੱਲੋਂ ਲੋਕਾਈ ਦੇ ਕਲਿਆਣ ਹਿੱਤ ਕੀਤੀਆਂ ਲੰਮੀਆਂ-ਲੰਮੀਆਂ ਯਾਤਰਾਵਾਂ ਦਾ ਜ਼ਿਕਰ ਮਿਲਦਾ ਹੈ। ਗੁਰੂ ਸਾਹਿਬ ਦਾ ਸਿੱਧਾਂ ਕੋਲ ਪਹੁੰਚਣਾ, ਮੱਕੇ ਜਾਣਾ, ਬਗ਼ਦਾਦ ਫੇਰੀ ਆਦਿ ਪਰ ਹਿੰਦੂਆਂ ਦੇ ਪ੍ਰਮੁੱਖ ਧਾਰਮਿਕ ਅਸਥਾਨ ਕਾਸ਼ੀ (ਬਨਾਰਸ) ਵਿਖੇ ਪਹੁੰਚ ਕੇ ਪੰਡਤਾਂ ਨਾਲ ਗਿਆਨ-ਚਰਚਾ ਕਰਨਾ, ਫਲਸਰੂਪ ਗੁਰੂ ਸਾਹਿਬ ਵੱਲੋਂ ਸਹਸਕ੍ਰਿਤੀ ਸਲੋਕ ਉਚਾਰਨ ਕਰਨ ਦਾ ਕੋਈ ਸਪੱਸ਼ਟ ਸੰਕੇਤ ਨਹੀਂ ਮਿਲਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਟੀਕੇ ਜੋ ਕਿ 'ਟੀਕਾ ਫ਼ਰੀਦਕੋਟੀ' ਨਾਮ ਨਾਲ ਪ੍ਰਸਿੱਧ ਹੈ 'ਚ ਇਨ੍ਹਾਂ ਸਲੋਕਾਂ ਦੇ ਉਚਾਰਨ ਸਬੰਧੀ ਹੇਠ ਲਿਖੇ ਅਨੁਸਾਰ ਵਿਚਾਰ ਦਰਜ ਹੈ:

"ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਿਸ ਸਮੇਂ ਮੇਂ ਦੇਸਾਂਤਰੋਂ ਮੇਂ ਵਿਚਰਤੇ ਹੂਏ ਕਾਂਸੀ ਜੀ ਮੇਂ ਪਹੁੰਚੇ ਤਹਾਂ ਸ੍ਰੀ ਗੰਗਾ ਜੀ ਕੇ ਕਿਨਾਰੇ ਪਰ ਬਹੁਤ ਪੰਡਤ ਠਾਕੁਰ ਪੂਜਾ ਕਰ ਰਹੇ ਸੇ ਤਿਨ ਮੇਂ ਏਕ ਗੋਪਾਲ ਨਾਮਾ ਪੰਡਿਤ ਅਨੇਕ ਦੇਵਤਿਉਂ ਕੀ ਮੂਰਤੀ ਔਰ ਠਾਕੁਰ ਪੂਜਾ ਬਿਸਤਾਰ ਕਰੀ ਬੈਠਾ ਥਾ ਤਬ ਸ੍ਰੀ ਗੁਰੂ ਜੀ ਚਰਨ ਧੋਏ ਬਿਨਾ

** ਪ੍ਰਚਾਰਕ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*

ਤਿਸਕੀ ਪੂਜਾ ਅਸਥਾਨ ਮੇਂ ਜੈਸੇ ਥੇ ਤੈਸੇ ਹੀ ਜਾਇ ਇਸਥਿਤ ਹੂਏ ਤਬ ਗੋਪਾਲ ਪੰਡਤ ਨੇ ਕੋਪ ਕਰ ਕਹਾ ਤੁਮਨੇ ਹਮਾਰੀ ਪੂਜਾ ਭ੍ਰਸ਼ਟ ਕਰ ਦਈ ਹੈ ਤਬ ਸ੍ਰੀ ਗੁਰੂ ਜੀ ਨੇ ਬਚਨ ਕੀਆ ਇਸ ਪਾਖੰਡ ਕੀ ਪੂਜਾ ਸੇ ਤੇਰੀ ਕਲਿਆਣ ਨਹੀਂ ਹੋਵੇਗੀ ਐਸੇ ਬਚਨ ਸੁਨਤੇ ਹੀ ਇਸ ਪੰਡਤ ਕਾ ਚਿਤ ਨਰਮ ਹੋ ਕਰ ਸ਼ਰਨ ਪੜਾ ਔਰ ਬੇਨਤੀ ਕਰੀ ਮਹਾਰਾਜ ਅਬ ਮੁਝ ਕੋ ਅਪਨਾ ਉਪਦੇਸ ਕਰੀਏ ਜਿਸ ਤੇ ਹਮਰੀ ਕਲਿਆਣ ਹੋਵੇ ਏਤੇ ਮੇਂ ਔਰ ਪੰਡਤ ਸਭ ਇਕਤ੍ਰ ਆਨ ਹੂਏ ਤਿਸ ਗੋਪਾਲ ਪੰਡਿਤ ਕੇ ਪ੍ਰਥਾਇ ਔਰ ਸਰਬ ਕੋ ਸੁਨਾਵਤੇ ਹੂਏ ਚਾਰ ਸਲੋਕੋਂ ਕਹ ਉਪਦੇਸ ਕਰਤੇ ਹੈ।"

'ਸਲੋਕ ਸਹਸਕ੍ਰਿਤੀ ਮਹਲਾ ੫' ਦੇ ਉਚਾਰਨ ਸਬੰਧੀ ਇਸੇ ਟੀਕੇ ਵਿਚ ਅੱਗੇ ਇਸ ਤਰ੍ਹਾਂ ਦਰਜ ਹੈ:

"ਗੋਪਾਲ ਨਾਮਾ ਪੰਡਤ ਜੋ ਕਾਂਸੀ ਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਸਿੱਖ ਹੂਆ ਥਾ ਤਿਸ ਕੇ ਦੋ ਪੋਤ੍ਰੇ ਹਰਿ ਕਿਸ਼ਨ ਔਰ ਹਰਿ ਲਾਲ ਸੇ ਦੋਨੋਂ ਬਡੇ ਸਾਸਤ੍ਰਗਯ ਹੂਏ ਪਰੰਤੂ ਚਿਤ ਕਾ ਸੰਸਾ ਔਰ ਮੋਹਿ ਤਿਨੋਂ ਕਾ ਨਵਿਰਤ ਨਹੀਂ ਭਯਾ ਥਾ ਜਬ ਤਿਨ ਕਾ ਪਿਤਾ ਮਿਰਤੂ ਹੂਆ ਤਬ ਮੋਹ ਕਰ ਬਿਆਕਲ ਹੂਏ ਔਰ ਅਨੇਕ ਸਾਸਤ੍ਰੋਂ ਕੇ ਪੜਨੇ ਤੇ ਚਿਤ ਮੈਂ ਧੀਰਜ ਨ ਹੂਆ ਵਹੁ ਮਾਤਾ ਪਿਤਾ ਕੇ ਰੱਖੇ ਹੂਏ ਸਤਿਗੁਰੋਂ ਕੇ ਸਲੋਕੋਂ ਕੋ ਪੜੈ ਤਬ ਤਿਨੋਂ ਕੇ ਚਿਤ ਮੈਂ ਕੁਛ ਧੀਰਜ ਆਵੈ ਤਬ ਬ੍ਰਿਧੋਂ ਤੇ ਪੂਛ ਕਰ ਸ੍ਰੀ ਅੰਮ੍ਰਿਤਸਰ ਜੀ ਮੈਂ ਸ੍ਰੀ ਗੁਰੂ ਨਾਨਕ ਜੀ ਕੀ ਗਾਦੀ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਕੋ ਇਸਥਿਤ ਹੂਏ ਤਿਨੋਂ ਕਾ ਹੀ ਸਰੂਪ ਜਾਨ ਕਰ ਆਏ ਦਰਸਨ ਕੀਆ ਤਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਰਾਮਸਰ ਤੀਰਥ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬੀੜ ਤਿਆਰ ਕਰਵਾ ਰਹੇ ਥੇ ਤਬ ਤਿਨ ਪੰਡਤੋਂ ਨੇ ਵਹੁ ਚਾਰ ਸਲੋਕ ਪੁਨਾ ਔਰ ਭੇਟਾ ਸ੍ਰੀ ਸਤਿਗੁਰੋਂ ਆਗੇ ਰਾਖ ਕਰ ਨਮਸਕਾਰ ਕਰੀ ਔਰ ਮੋਹਿ ਕੀ ਨਵਿਰਤੀ ਹੇਤ ਬੇਨਤੀ ਕਰੀ ਤਬ ਸ੍ਰੀ ਗੁਰੂ ਪੰਚਮ ਪਾਤਿਸਾਹਿ ਤਿਨ ਪੰਡਤੋਂ ਕੇ ਪਰਥਾਇ ਕਰ ਤਿਨ ਪੂਰਬੋ-ਕਤ ਸਲੋਕੋ ਕੇ ਅਨੁਸਾਰ ਹੀ ਉਪਦੇਸ ਕਰਤੇ ਭਏ।"

ਇਸੇ ਨਾਲ ਮਿਲਦੀ-ਜੁਲਦੀ ਧਾਰਨਾ ਸੰਤ ਕ੍ਰਿਪਾਲ ਸਿੰਘ ਜੀ ਦੇ ਸੰਪਰਦਾਈ ਟੀਕੇ ਵਿਚ ਉਪਲਬਧ ਹੈ। ਉਨ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ 'ਗੋਪਾਲ ਦੱਤ' ਨਾਮੀ ਪੰਡਤ ਵੱਲੋਂ ਗਿਆਨ-ਚਰਚਾ ਕਰਨ ਦਾ ਵੇਰਵਾ ਇਕ ਸਾਖੀ ਰਾਹੀਂ ਦਿੱਤਾ ਹੈ। ਉਸ ਦੇ ਹੰਕਾਰ ਦੀ ਨਵਿਰਤੀ ਅਤੇ ਕਲਿਆਣ ਹਿੱਤ ਉਚਾਰਨ ਇਨ੍ਹਾਂ ਚਾਰ ਸਲੋਕਾਂ ਨੂੰ ਗੋਪਾਲ ਜੀ ਨੇ 'ਚਤੁਰ ਸ਼ਲੋਕੀ ਗੀਤਾ' ਦਾ ਨਾਮ ਦਿੱਤਾ ਹੈ। ਇਸੇ ਤਰ੍ਹਾਂ ਗੋਪਾਲ ਦੱਤ ਦੇ ਵੰਸ਼ਜ਼ ਦਾ ਅੰਮ੍ਰਿਤਸਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਪਹੁੰਚਣ ਅਤੇ ਉਪਦੇਸ਼ ਲਈ ਬੇਨਤੀ ਕਰਨ ਦਾ ਜ਼ਿਕਰ ਹੈ।

ਭਾਈ ਵੀਰ ਸਿੰਘ ਜੀ ਨੇ ਵੀ ਉਪਰੋਕਤ ਕਥਨਾਂ ਦੀ ਪ੍ਰੋੜ੍ਹਤਾ ਕੀਤੀ ਹੈ ਕਿ ਜਦ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਾਸ਼ੀ ਗਏ, ਗੁਰੂ ਜੀ ਦਾ ਜਸ ਸੁਣ ਕੇ ਪੰਡਤ ਲੋਕ

ਚਰਚਾ ਕਰਨ ਆਏ। ਉਨ੍ਹਾਂ ਨੂੰ ਵਿੱਦਿਆ ਦਾ ਹੰਕਾਰ ਸੀ ਪਰ ਕਰਨੀ ਦੇ ਕੱਚੇ ਸਨ। ਗੁਰੂ ਜੀ ਦੀ ਆਤਮਕ ਸੱਤਾ ਨਾਲ ਹੀ ਉਹ ਠਠੰਬਰ ਗਏ। ਜਦ ਕੁਝ ਬਚਨ ਅਰੰਭਿਆ ਤਾਂ ਮੂੰਹ ਦੀ ਖਾਣੀ ਪਈ ਅਤੇ ਨਿਰੁੱਤਰ ਹੋ ਗਏ। ਗੁਰੂ ਜੀ ਨੇ ਉਨ੍ਹਾਂ ਦਾ ਦੰਭ ਉਧੇੜ ਕੇ ਉਨ੍ਹਾਂ ਅੱਗੇ ਰੱਖ ਦਿੱਤਾ ਪਰ ਪ੍ਰਾਕ੍ਰਿਤ ਭਾਸ਼ਾ ਵਿਚ ਉਪਦੇਸ਼ ਕਰਨ ਲੱਗੇ।

ਉਪਰੋਕਤ ਸਾਰੀ ਵਿਚਾਰ-ਚਰਚਾ ਤੋਂ ਇਸ ਸਿੱਟੇ 'ਤੇ ਪੁੱਜਿਆ ਜਾ ਸਕੀਦਾ ਹੈ ਕਿ 'ਸਹਸਕ੍ਰਿਤੀ ਸਲੋਕ' ਵਿਦਵਾਨ ਪੰਡਤਾਂ ਨਾਲ ਗਿਆਨ-ਚਰਚਾ ਦੌਰਾਨ ਉਨ੍ਹਾਂ ਦੇ ਹੰਕਾਰ ਦੀ ਨਵਿਰਤੀ ਲਈ ਉਚਾਰਨ ਕੀਤੇ ਗਏ। ਪੰਡਤਾਂ ਨੂੰ ਉਨ੍ਹਾਂ ਦੀ ਬੋਲੀ ਵਿਚ ਹੀ ਸਮਝਾਇਆ ਜਾ ਸਕਦਾ ਸੀ। ਗੁਰਬਾਣੀ ਦਾ ਮਹਾਂਵਾਕ ਹੈ:

*ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥ (ਪੰਨਾ ੬੪੭)*

ਭਾਵ ਭਾਵੇਂ ਗੁਰਬਾਣੀ ਸਾਰੇ ਸੰਸਾਰ ਦੇ ਪ੍ਰਾਣੀ-ਮਾਤਰ ਦੇ ਕਲਿਆਣ ਹਿੱਤ ਹੀ ਹੁੰਦੀ ਹੈ, ਇਸ ਵਿਚ ਦਰਸਾਏ ਸਿਧਾਂਤ ਹਰੇਕ ਲਈ ਲਾਭਕਾਰੀ ਹੁੰਦੇ ਹਨ। ਕਈ ਲੋਕ-ਬੋਲੀ ਦੀ ਵਡਿਆਈ ਸਮਝਦੇ ਹਨ ਪਰ ਸਮਝ ਵਾਲੇ ਬੁੱਧੀਮਾਨ ਸਿਧਾਂਤ ਨੂੰ ਦੇਖਦੇ ਹਨ। ਜਿਸ ਤਰ੍ਹਾਂ ਕੱਪੜਿਆਂ ਨਾਲ ਕੋਈ ਪੰਡਤ ਨਹੀਂ ਹੋ ਜਾਂਦਾ, ਪੰਡਤਾਈ ਤਾਂ ਵਿੱਦਿਆ ਨਾਲ ਹੁੰਦੀ ਹੈ। ਗੱਲ ਕੀ, ਉਸ ਭਾਸ਼ਾ ਵਿਚ ਜੋ ਪੰਡਤਾਂ ਦੇ ਅਨੁਕੂਲ ਸੀ, ਗੁਰੂ ਜੀ ਨੇ ਉਨ੍ਹਾਂ ਦੇ ਉੱਧਾਰ ਨਮਿੱਤ ਇਹ ਉਪਦੇਸ਼ ਦਿੱਤਾ।

'ਸਹਸਕ੍ਰਿਤੀ ਸਲੋਕਾਂ' ਵਿਚ ਪਰਮਾਤਮਾ ਦੇ ਸਰੂਪ ਅਤੇ ਸੁਭਾਅ ਬਾਰੇ ਦੱਸਦਿਆਂ ਗੁਰੂ ਸਾਹਿਬ ਕਹਿੰਦੇ ਹਨ ਕਿ ਪ੍ਰਭੂ ਅਬਿਨਾਸੀ ਭਾਵ ਕਦੇ ਨਾਸ ਨਾ ਹੋਣ ਵਾਲਾ, ਸਦਾ ਕਾਇਮ ਰਹਿਣ ਵਾਲਾ, ਸਾਰੇ ਗੁਣਾਂ ਦਾ ਗਿਆਤਾ ਹੈ। ਸਰਗੁਣ ਸਰੂਪ ਵਿਚ ਸਰਬ-ਵਿਆਪਕ ਹੋਣ ਕਰਕੇ ਹਰ ਥਾਂ ਸੁਭਾਇਮਾਨ ਹੋ ਰਿਹਾ ਹੈ। ਉਹ ਗਹਿਰ ਗੰਭੀਰ ਅਤੇ ਸਾਰਿਆਂ ਨਾਲੋਂ ਉੱਚਾ ਹੈ। ਉਸ ਦਾ ਕੋਈ ਪਾਰਾਵਾਰ ਨਹੀਂ ਪਾ ਸਕਦਾ। ਉਹ ਪਰਮ ਕ੍ਰਿਪਾਲੂ ਅਤੇ ਅਨਾਥਾਂ ਦਾ ਨਾਥ ਹੈ। ਉਸ ਦੇ ਪਿਆਰਿਆਂ ਨੂੰ ਉਸ ਦਾ ਹੀ ਆਸਰਾ ਹੈ। ਯਥਾ:

*ਸੁਭੰਤ ਤੁਯੰ ਅਚੁਤ ਗੁਣਗੵੰ ਪੂਰਨੰ ਬਹੁਲੋ ਕ੍ਰਿਪਾਲਾ॥*
*ਗੰਭੀਰੰ ਊਚੈ ਸਰਬਗਿ ਅਪਾਰਾ॥*
*ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ॥*
*ਅਨਾਥ ਨਾਥੇ ਨਾਨਕ ਸਰਣੰ॥ (ਪੰਨਾ ੧੩੫੪)*

ਸਾਰਿਆਂ ਉੱਤੇ ਦਇਆ ਕਰਨ ਵਾਲਾ ਅਜਿਹਾ ਪ੍ਰਭੂ ਹੀ ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ:

*ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ॥*
*(ਪੰਨਾ ੧੩੫੫)*

ਅਜਿਹਾ ਸਰਬ-ਸ਼ਕਤੀਮਾਨ ਸਮਰੱਥ ਪ੍ਰਭੂ ਜੇ ਚਾਹੇ ਤਾਂ ਪਿੱਛੜਿਆਂ ਹੋਇਆਂ ਨੂੰ ਅੱਗੇ ਕਰ ਦਿੰਦਾ ਹੈ। ਨਿਰਾਸ਼ ਹੋ ਚੁਕੇ ਪ੍ਰਾਣੀਆਂ ਦੀਆਂ ਆਸ਼ਾਵਾਂ ਪੂਰੀਆਂ ਕਰ ਦਿੰਦਾ ਹੈ। ਉਸ ਦੀ ਮਿਹਰ ਸਦਕਾ ਧਨਹੀਨ ਵਿਅਕਤੀ ਧਨਵਾਨ ਬਣ ਜਾਂਦੇ ਹਨ। ਰੋਗੀਆਂ ਦੇ ਰੋਗ ਕੱਟੇ ਜਾਂਦੇ ਹਨ। ਉਹ ਭਗਤੀ ਦਾ ਦਾਨ ਦੇ ਕੇ ਆਪਣੇ ਨਾਮ ਅਤੇ ਗੁਣਾਂ ਦੀ ਸਿਫ਼ਤ-ਸਲਾਹ ਬਖ਼ਸ਼ ਦਿੰਦਾ ਹੈ। ਯਥਾ ਫ਼ਰਮਾਨ ਹੈ:

*ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ॥*
*ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ॥*
*ਭਗਤ੍ਯੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ॥* *(ਪੰਨਾ ੧੩੫੫)*

ਸਭ ਤੋਂ ਵੱਡੀ ਬਖਸ਼ਿਸ਼ ਕਿ ਉਹ ਹੀਰੇ ਰਤਨਾਂ ਵਰਗਾ ਅਮੋਲਕ ਮਨੁੱਖਾ-ਜਨਮ ਸਿਰਜਦਾ ਹੈ ਅਤੇ ਮਨੁੱਖ ਉਸ ਦੀਆਂ ਬਖਸ਼ੀਆਂ ਹੋਈਆਂ ਕੀਮਤੀ ਨਿਆਮਤਾਂ ਨੂੰ ਸੁਖ ਆਨੰਦ ਨਾਲ ਮਾਣਦੇ ਹਨ:

*ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ॥*
*ਵਰਤੰਤਿ ਸੁਖ ਆਨੰਦ ਪ੍ਰਸਾਦਹ॥* *(ਪੰਨਾ ੧੩੫੬)*

ਸਰਗੁਣ ਸਰੂਪ ਵਿਚ ਹਰ ਥਾਂ ਪਰੀਪੂਰਨ ਹੋਣ ਦੇ ਬਾਵਜੂਦ ਵੀ ਉਹ ਮਾਇਆ ਵਿਚ ਲੁਭਾਇਮਾਨ ਨਹੀਂ ਹੁੰਦਾ। ਇਹ ਉਸ ਦਾ ਨਿਰਗੁਣ ਸਰੂਪ ਹੈ:

*ਸਰਬਤ੍ਰ ਰਮਣੰ ਗੋਬਿੰਦਹ ਨਾਨਕ ਲੇਪ ਛੇਪ ਨ ਲਿਪ੍ਯਤੇ॥* *(ਪੰਨਾ ੧੩੫੭)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਪਰਮਾਤਮਾ ਦੇ ਇਸ ਅਸਚਰਜ ਰੂਪ ਦਾ ਵਰਣਨ "ਸਰਬ ਨਿਵਾਸੀ ਸਦਾ ਅਲੇਪਾ" ਕਹਿ ਕੇ ਕੀਤਾ ਹੈ। ਪਰਮਾਤਮਾ ਦੇ ਇਸ ਅਲਿਪਤ ਸਰੂਪ ਦਾ ਕੋਈ ਵਿਸ਼ੇਸ਼ ਚਿਹਨ-ਚਕ੍ਰ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ। ਉਹ ਜਨਮ ਤੋਂ ਰਹਿਤ ਹੈ ਭਾਵ ਦੇਹ ਧਾਰਨ ਨਹੀਂ ਕਰਦਾ:

*ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ॥*
*ਅਸ੍ਚਰਜ ਰੂਪੰ ਰਹੰਤ ਜਨਮੰ॥* *(ਪੰਨਾ ੧੩੫੯)*

'ਗੁਸਾਈਂ' ਦੇ ਇਸ 'ਗਰਿਸ੍ਰ ਰੂਪੇਵ' ਨੂੰ ਵੇਦ ਵੀ ਪੂਰੀ ਤਰ੍ਹਾਂ ਵਰਣਨ ਕਰਨ ਤੋਂ ਅਸਮਰੱਥਤਾ ਹੀ ਪ੍ਰਗਟਾਉਂਦੇ ਹਨ ਅਤੇ ਉਸ ਨੂੰ ਨੇਤਿ ਨੇਤਿ ਕਰਕੇ ਹੀ ਬਿਆਨਦੇ ਹਨ:

*ਨੇਤ ਨੇਤ ਕਥੰਤਿ ਬੇਦਾ॥ ਊਚ ਮੂਚ ਅਪਾਰ ਗੋਬਿੰਦਹ॥*
*ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ॥* *(ਪੰਨਾ ੧੩੫੯)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਰਮਾਤਮਾ ਦੇ ਇਸ ਸਰੂਪ ਨੂੰ 'ਜਾਪੁ ਸਾਹਿਬ' ਦੇ ਅਰੰਭ ਵਿਚ ਹੀ ਵਰਣਨ ਕਰਦਿਆਂ ਦੱਸਿਆ ਹੈ ਕਿ ਉਸ ਪ੍ਰਭੂ ਦਾ ਕੋਈ ਖਾਸ ਚਕ੍ਰ, ਚਿਹਨ, ਰੰਗ, ਰੂਪ, ਜਾਤ, ਵਰਨ ਆਦਿ ਦੱਸਿਆ ਨਹੀਂ ਜਾ ਸਕਦਾ ਕਿਉਂਕਿ ਉਹ ਰੂਪ-ਰੇਖ ਤੋਂ ਨਿਆਰਾ ਹੈ। ਵੱਡੇ-ਵੱਡੇ ਰਾਜੇ ਰਿਸ਼ੀ-ਮੁਨੀ, ਦੇਵਤੇ ਵੀ 'ਨੇਤਿ

ਨੇਤਿ' ਕਹਿ ਕੇ ਉਸ ਦੀ ਉਸਤਤਿ ਕਰਦੇ ਹਨ:

*ਤ੍ਰਿਭਵਣ ਮਹੀਪ ਸੁਰ ਨਰ ਅਸੁਰ*
*ਨੇਤਿ ਨੇਤਿ ਬਨ ਤ੍ਰਿਣੁ ਕਹਤ॥੧॥...*
*ਪਰਮ ਬੇਦ ਪੁਰਾਣ ਜਾ ਕਹਿੰ ਨੇਤਿ ਭਾਖਤ ਨਿੱਤ॥*
*ਕੋਟਿ ਸਿੰਮ੍ਰਿਤਿ ਪੁਰਾਨ ਸਾਸਤ੍ਰ ਨ ਆਵਈ ਵਹੁ ਚਿੱਤਿ॥੮੬॥* (ਜਾਪੁ ਸਾਹਿਬ)

'ਸਹਸਕ੍ਰਿਤੀ ਸਲੋਕਾਂ' ਵਿਚ ਪਰਮਾਤਮਾ ਨੂੰ ਜਿੱਥੇ ਭਗਤਾਂ ਦਾ ਪਿਆਰਾ, ਨਿਆਸਰਿਆਂ ਦਾ ਆਸਰਾ, ਨਿਰਾਧਾਰਾ ਦਾ ਆਧਾਰ, ਦੁੱਖਾਂ ਨੂੰ ਦੂਰ ਕਰਨ ਵਾਲਾ ਬਿਆਨਿਆ ਗਿਆ ਹੈ ਕਿ ਉਹ 'ਭਗਤਿ ਵਛਲ ਕਰੁਣਾ ਮਯਹ' ਹੈ।

ਦ੍ਰਿਸ਼ਟਮਾਨ ਪਸਾਰੇ ਦੀ ਹਰੇਕ ਵਸਤੂ ਸਮਾਂ ਪਾ ਕੇ ਨਾਸ ਹੋ ਜਾਂਦੀ ਹੈ। ਹਰੇਕ ਵਸਤੂ ਦਾ ਤੇਜ ਪ੍ਰਤਾਪ ਸਮੇਂ ਦੀ ਗਤੀ ਨਾਲ ਘਟਦਾ ਰਹਿੰਦਾ ਹੈ। ਇਥੋਂ ਤਕ ਕਿ ਸੂਰਜ, ਚੰਦਰਮਾ, ਤਾਰਾ ਮੰਡਲ ਅਤੇ ਅਕਾਸ਼, ਧਰਤੀ ਦੇ ਸਾਰੇ ਖੰਡ ਸਮੇਤ ਪਹਾੜਾਂ ਅਤੇ ਰੁੱਖਾਂ ਦੇ, ਨਾਸ ਹੋ ਜਾਂਦੇ ਹਨ। ਪਤਨੀ, ਪੁੱਤਰ, ਭਰਾ ਤੇ ਪਿਆਰੇ ਸਨਬੰਧੀ ਵੀ ਬਿਨਸ ਜਾਂਦੇ ਹਨ। ਸਾਰੇ ਮਾਇਕੀ ਅਕਾਰ ਵੀ ਅੰਤ ਨੂੰ ਨਾਸ ਹੋ ਜਾਂਦੇ ਹਨ। ਪਰ ਕੇਵਲ ਇੱਕੋ ਅਬਿਨਾਸੀ ਪ੍ਰਭੂ ਹੀ ਹੈ ਜੋ ਕਦੇ ਨਾਸ ਨਹੀਂ ਹੁੰਦਾ:

*ਨਹ ਘਟੰਤ ਕੇਵਲ ਗੋਪਾਲ ਅਚੁਤ॥* (ਪੰਨਾ ੧੩੫੪)

ਪਰਮਾਤਮਾ ਸਰਬ-ਸ਼ਕਤੀਮਾਨ ਹੈ। ਮਨੁੱਖ ਆਪਣੀ ਸਿਆਣਪ, ਤਾਕਤ ਅਤੇ ਐਸ਼ਵਰਜ਼ ਦੇ ਨਸ਼ੇ ਵਿਚ ਮੌਤ ਨੂੰ ਭੁੱਲ ਜਾਂਦਾ ਹੈ। ਜੇ ਕੋਈ ਮਨੁੱਖ ਬੜੇ ਉਪਾਅ ਕਰਨ ਦੇ ਸਮਰੱਥ ਹੋਵੇ, ਤਕੜੇ ਬਲ ਵਾਲਾ ਹੋਵੇ, ਉਸ ਦੀ ਸੁਰੱਖਿਆ ਵਾਸਤੇ ਚਾਰੇ ਪਾਸੇ ਵੱਡੇ-ਵੱਡੇ ਸੂਰਮੇ ਪਹਿਰਾ ਦੇ ਰਹੇ ਹੋਣ, ਉਹ ਅਜਿਹੇ ਥਾਂ 'ਤੇ ਵੱਸਦਾ ਹੋਵੇ ਜਿੱਥੇ ਪਹੁੰਚਣਾ ਮੁਸ਼ਕਲ ਹੋਵੇ, ਅਜਿਹੀ ਸੁਰੱਖਿਅਤ ਸਥਿਤੀ ਵਿੱਚੋਂ ਮਰਨਾ ਉਸ ਦੇ ਚਿਤ-ਚੇਤੇ ਨਾ ਹੋਵੇ:

*ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ॥*
*ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ॥* (ਪੰਨਾ ੧੩੫੪)

ਪਰ ਜੇ ਸਰਬ-ਸ਼ਕਤੀਮਾਨ ਪ੍ਰਭੂ ਚਾਹੇ ਤਾਂ ਇਕ ਤੁੱਛ ਜਿਹੇ ਜੀਵ ਦੁਆਰਾ ਐਸੇ ਅਹੰਕਾਰੀ ਮਨੁੱਖ ਦਾ ਵਿਨਾਸ਼ ਹੋ ਜਾਂਦਾ ਹੈ। "ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ" ਵਾਲੀ ਬਾਬਾ ਫਰੀਦ ਜੀ ਦੀ ਧਾਰਨੀ ਸੱਚ ਸਾਬਤ ਹੋ ਨਿੱਬੜਦੀ ਹੈ:

*ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ॥*
(ਪੰਨਾ ੧੩੫੪)

ਜਿਸ ਦੀ ਉਹ ਰੱਖਿਆ ਕਰਨੀ ਚਾਹੇ ਉਸ ਨੂੰ ਮੌਤ ਦੇ ਮੂੰਹ ਵਿੱਚੋਂ ਵੀ ਬਚਾ ਲੈਂਦਾ ਹੈ। ਹਰਨੀ ਨੂੰ ਵੇਖਦੇ ਸਾਰ ਹੀ ਸ਼ਿਕਾਰੀ ਨਿਸ਼ਾਨਾ ਬੰਨ੍ਹ ਕੇ ਸ਼ਸਤਰ ਨਾਲ ਚੋਟ ਕਰਦਾ ਹੈ ਪਰ ਹੈਰਾਨਗੀ ਕਿ ਜਿਸ ਦਾ ਰਾਖਾ ਪ੍ਰਭੂ-ਗੋਪਾਲ ਹੁੰਦਾ ਹੈ ਉਸ ਦਾ ਕੋਈ

ਵਾਲ ਵਿੰਗਾ ਨਹੀਂ ਕਰ ਸਕਦਾ:

*– ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ਯ ਆਵਧਹ॥*
*ਅਹੋ ਜਸੁ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਯਤੇ॥ (ਪੰਨਾ ੧੩੫੪)*
*– ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ॥ (ਪੰਨਾ ੯੬੧)*
*– ਜਿਸ ਨੋ ਸਾਜਨ ਰਾਖਸੀ ਦੁਸਮਨ ਕਉਨ ਬਿਚਾਰ॥ (ਬਚਿਤ੍ਰ ਨਾਟਕ)*

ਉਹ ਸ਼ਰਨ-ਪਾਲਕ ਸੰਤਾਂ ਦਾ ਪਿਆਰਾ ਭਗਵਾਨ ਆਪਣੇ ਪਿਆਰਿਆਂ ਦੀ ਸਦਾ ਕਲਿਆਣ ਕਰਦਾ ਹੈ:

*ਸਰਣਿ ਜੋਗੰ ਸੰਤ ਪ੍ਰਿਅ ਨਾਨਕ*
*ਸੋ ਭਗਵਾਨ ਖੇਮੰ ਕਰੋਤਿ॥੧੯॥ (ਪੰਨਾ ੧੩੫੫)*



---

## ....ਬਾਣੀ ਵਿਚ ਮੁਕਤੀ ਦਾ ਸੰਕਲਪ

(ਸਫ਼ਾ ੩੦ ਦਾ ਬਾਕੀ ਹਿੱਸਾ)

ਪ੍ਰਮੁੱਖ ਸਾਧਨ ਪ੍ਰੇਮਾ-ਭਗਤੀ, ਪਰਮਾਤਮਾ ਦੀ ਕਿਰਪਾ, ਗੁਰੂ ਤੇ ਗੁਰੂ-ਕਿਰਪਾ, ਨਾਮ-ਸਿਮਰਨ ਅਤੇ ਸਤਿਸੰਗਤ ਆਦਿ ਹਨ। ਭਗਤ ਰਵਿਦਾਸ ਜੀ ਅਨੁਸਾਰ ਪਰਮਾਤਮਾ-ਪ੍ਰਾਪਤੀ ਦਾ ਪ੍ਰਮੁੱਖ ਸਾਧਨ ਪ੍ਰੇਮਾ-ਭਗਤੀ ਹੈ। ਜੀਵਾਤਮਾ ਗੁਰੂ ਦੀ ਬਖ਼ਸ਼ਿਸ਼ ਤੇ ਉਸ ਦੁਆਰਾ ਦਿੱਤੇ ਨਾਮ-ਸਿਮਰਨ ਰਾਹੀਂ ਪਰਮਾਤਮਾ ਨਾਲ ਇਕਮਿਕਤਾ ਪ੍ਰਾਪਤ ਕਰ ਕੇ 'ਬੇਗਮਪੁਰੇ' ਦਾ ਵਾਸੀ ਬਣ ਜਾਂਦੀ ਹੈ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ਜੋ ਹਮ ਸਹਰੀ ਸੁ ਮੀਤੁ ਹਮਾਰਾ॥*
*(ਪੰਨਾ ੩੪੫)*

### ਹਵਾਲੇ ਅਤੇ ਟਿੱਪਣੀਆਂ:


*੧. ਡਾ. ਜਸਬੀਰ ਸਿੰਘ ਸਾਬਰ, ਰਵਿਦਾਸ ਬਾਣੀ: ਬਹੁਪੱਖੀ ਅਧਿਐਨ, ਪੰਨਾ ੧੩੫.*
*੨. ਡਾ. ਕੁਲਵੰਤ ਕੌਰ, ਬਾਣੀ ਭਗਤ ਰਵਿਦਾਸ-ਇਕ ਅਧਿਐਨ, ਪੰਨਾ ੧੫੫-੧੫੬.*
*੩. ਉਹੀ, ਪੰਨਾ ੧੫੫.*




# ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਸੰਗ ਵਿਚ—ਅਜੋਕੀ ਨਾਰੀ

*-ਪ੍ਰੋ. ਸੁਖਬੀਰ ਸਿੰਘ**

*ਸਾ ਗੁਣਵੰਤੀ ਸਾ ਵਡਭਾਗਣਿ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ॥*
*ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ॥ (ਪੰਨਾ ੯੭)*

ਮਾਨਵਤਾ ਦੀ ਹੋਂਦ ਸੁਤੇ-ਸਿਧ ਜਨਮ ਤੋਂ ਹੁੰਦੀ, ਜਨਮ ਤੋਂ ਬਾਅਦ ਇਹ ਇਕ ਸਮੂਹਿਕ ਸਥਾਨ ਭਾਵ ਘਰ ਵਿਚ ਦਾਖ਼ਲ ਹੁੰਦਾ ਹੈ, ਸਮੂਹਿਕ ਸਥਾਨ ਤੋਂ ਸਮਾਜ ਭਾਵ ਆਪਣੇ ਚੌਗਿਰਦੇ ਵਿਚ ਦਾਖ਼ਲ ਹੁੰਦਾ ਹੈ। ਉਹ ਕਿਹੋ ਜਿਹਾ ਮਨੁੱਖ ਹੈ, ਕਿਹੋ ਜਿਹੀ ਹੋਂਦ ਵਾਲਾ ਹੈ, ਉਸ ਦਾ ਸਮਾਜ ਵਿਚ ਕਿਸ ਤਰ੍ਹਾਂ ਦਾ ਸਥਾਨ ਨਿਸ਼ਚਿਤ ਹੁੰਦਾ ਹੈ, ਇਹ ਸਭ ਕੁਝ ਉਸ ਨੂੰ ਸਮੂਹਿਕ ਸਥਾਨ ਵਿੱਚੋਂ ਮਿਲਦਾ ਹੈ। ਗੁਰਬਾਣੀ ਅਨੁਸਾਰ:

*ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ॥*
*ਸਭਨਾ ਕਉ ਸਨਬੰਧੁ ਹਰਿ ਕਰਿ ਦੀਏ॥ (ਪੰਨਾ ੪੯੪)*

ਇਨ੍ਹਾਂ ਸਾਰੇ ਸੰਬੰਧਾਂ ਵਿਚ ਉਹ ਕਿਹੋ ਜਿਹਾ ਰੂਪ ਧਾਰਨ ਕਰਦਾ ਹੈ ਇਹ ਸਭ ਕੁਝ ਘਰ ਵਿੱਚੋਂ ਮਿਲਦਾ ਹੈ।

ਹੁਣ ਸਵਾਲ ਪੈਦਾ ਹੁੰਦਾ ਹੈ 'ਘਰ' ਕਿਸ ਨੂੰ ਕਹਿੰਦੇ ਹਨ? ਪ੍ਰਸਿੱਧ ਵਿਦਵਾਨ ਪ੍ਰਿੰ. ਤੇਜਾ ਸਿੰਘ ਅਨੁਸਾਰ, "ਘਰ ਇੱਟਾਂ ਜਾਂ ਵੱਟਿਆਂ ਦੇ ਬਣੇ ਕੋਠੇ ਨੂੰ ਨਹੀਂ ਕਹਿੰਦੇ, ਘਰ ਤੋਂ ਭਾਵ ਜਿੱਥੇ ਸੱਧਰਾਂ, ਚਾਅ, ਲਾਡ, ਪਿਆਰ ਇਕੱਠੇ ਪਲਦੇ ਹਨ, ਦੁਨੀਆਂ ਗਾਹ ਕੇ ਲਿਤਾੜ ਕੇ ਕਮਾਈ ਕਰ ਕੇ ਪਰਤਣ ਨੂੰ ਜੀਅ ਕਰਦਾ ਹੈ।" ਇਸ ਤੋਂ ਭਾਵ ਇਹ ਹੋਇਆ ਕਿ ਘਰ ਇਕ ਐਸੇ ਸਾਂਚੇ ਦਾ ਨਾਮ ਹੈ ਜਿਸ ਵਿਚ ਜੋ ਵੀ ਢਾਲ ਕੇ ਪਿਘਲਾ ਕੇ ਪਾ ਦਿੱਤਾ ਜਾਵੇ ਹੂ-ਬ-ਹੂ ਬਣ ਕੇ ਤਿਆਰ ਹੋ ਜਾਵੇਗਾ। ਜਦੋਂ ਇਕ ਪ੍ਰਾਣੀ ਸਮਾਜ ਦੀ ਪ੍ਰਤੀਕਿਰਿਆ ਦੇ ਉਲਟ ਹੋ ਕੇ ਸਮਾਜ ਵਿਚ ਵਿਚਰਦਾ ਹੈ ਅਸੀਂ ਇਤਨਾ ਹੀ ਕਹਿ ਕੇ ਛੱਡ ਦਿੰਦੇ ਹਾਂ ਇਸ ਵਿਚਾਰੇ ਦਾ ਕਸੂਰ ਨਹੀਂ ਇਸ ਨੂੰ ਘਰ ਵਿਚ ਹੀ ਇਹ ਕੁਝ ਸਿਖਾਇਆ ਗਿਆ ਹੈ। ਗੁਰੂ ਸਾਹਿਬਾਨ ਨੇ ਇਸ ਸਾਰੀ ਜ਼ਿੰਮੇਵਾਰੀ ਵਿਚ ਨਾਰੀ ਦਾ ਅਹਿਮ ਰੋਲ ਮੰਨਿਆ ਹੈ। ਇਕ ਨਾਰੀ ਨੂੰ 'ਮਾਤਾ ਧਰਤ ਮਹਤ' ਕਹਿ ਕੇ ਸਤਿਕਾਰਿਆ ਹੈ, ਜਿਸ ਨੂੰ ਇਕ ਨਾਰੀ ਦੇ ਜੀਵਨ ਤੋਂ ਵੱਖਰਿਆਂ ਨਹੀਂ ਕੀਤਾ ਜਾ ਸਕਦਾ। ਆਪਣੇ ਜੀਵਨ ਨੂੰ ਸੁਖਾਲਾ ਬਣਾਉਣ ਖ਼ਾਤਰ ਅੱਜ ਦੀ ਨਾਰੀ ਘਰੇਲੂ ਜੀਵਨ ਦਾ ਤਿਆਗ ਕਰਦੀ ਜਾ ਰਹੀ ਹੈ। ਸਾਨੂੰ ਆਪਣੇ ਜੀਵਨ ਨੂੰ ਗੁਰਬਾਣੀ ਦੀ ਸੇਧ ਦੇਣ ਲਈ ਘਰਾਂ ਨੂੰ ਵਾਪਸ ਪਰਤਣਾ ਪਵੇਗਾ, ਗੁਰਬਾਣੀ ਅਨੁਸਾਰ ਜੀਵਨ ਨੂੰ ਢਾਲਣਾ ਪਵੇਗਾ। ਇਸ ਤੋਂ ਪਹਿਲਾਂ ਇਕ ਨਾਰੀ ਦਾ ਜੀਵਨ ਸਾਡੇ ਸਮਾਜ ਵਿਚ ਕੀ ਸੀ? ਤੁਲਸੀ ਦਾਸ ਦੀ

** ਪੰਜਾਬੀ ਵਿਭਾਗ, ਲਾਇਲਪੁਰ ਖ਼ਾਲਸਾ ਕਾਲਜ, ਜਲੰਧਰ।*

ਇਸ ਲਿਖਤ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ:

*ਢੋਰ, ਗਵਾਰ, ਸੂਦਰ, ਪਸ਼ੂ ਅਰ ਨਾਰੀ,*
*ਯਹ ਪਾਚੋਂ ਤਾੜਣ ਕੇ ਅਧਿਕਾਰੀ।*

ਗੁਰੂ ਸਾਹਿਬਾਨ ਨੇ ਸਦੀਆਂ ਤੋਂ ਚਲੇ ਆ ਰਹੇ ਅਜਿਹੇ ਅਨਿਆਂ ਪੂਰਨ ਜ਼ਾਲਮਾਨਾ ਅਤੇ ਹੁਕਮਰਾਨਾਂ ਦੀ ਮੌਜੂਦਗੀ ਵਿਚ ਬੜੀ ਦਲੇਰੀ ਨਾਲ ਗੱਲ ਕੀਤੀ। ਉਨ੍ਹਾਂ ਦੀ ਆਵਾਜ਼ ਨੇ ਸਮੁੱਚੀ ਮਨੁੱਖਤਾ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਅਤੇ ਉਸ ਦੀ ਸੁੱਤੀ ਹੋਈ ਜ਼ਮੀਰ ਨੂੰ ਝੰਜੋੜਿਆ। ਗੁਰੂ ਸਾਹਿਬ ਨੇ ਇਹ ਉਪਦੇਸ਼ ਦਿੱਤਾ ਕਿ ਨਾਰੀ ਤੋਂ ਬਿਨਾਂ ਇਹ ਸੰਸਾਰ ਇਕ ਪਲ ਵੀ ਨਹੀਂ ਚੱਲ ਸਕਦਾ। ਨਾਰੀ ਦਾ ਨਵਾਂ ਸਤਿਕਾਰਜਨਕ ਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਦੁਆਰਾ ਪ੍ਰਗਟਾਏ ਸਨਮਾਨਜਨਕ ਸ਼ਬਦਾਂ ਦੀ ਪ੍ਰਵਾਨਗੀ ਸਦਕਾ ਹੀ ਸਾਹਮਣੇ ਆਇਆ।

ਗੁਰੂ ਸਾਹਿਬ ਨੇ ਨਾਰੀ ਨੂੰ ਇਸ ਸਥਿਤੀ ਵਿੱਚੋਂ ਕੱਢਣ ਲਈ ਪਹਿਲ-ਕਦਮੀ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਨਾਰੀ ਲਈ ਉੱਚਾ ਦਰਜਾ ਅਰੰਭ ਹੋ ਗਿਆ ਸੀ। ਸਮਾਜ ਵਿਚ ਨਾਰੀ ਨੂੰ ਵਧੇਰੇ ਖੁੱਲ੍ਹ ਅਤੇ ਘਰ-ਪਰਵਾਰ ਵਿਚ ਮਰਦਾਂ ਨਾਲ ਸਾਵੇਂ ਪੱਧਰ 'ਤੇ ਵਿਚਰਨ ਦੀ ਆਜ਼ਾਦੀ ਮਿਲ ਗਈ ਸੀ। ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਰਾਮਕਲੀ ਕੀ ਵਾਰ ਵਿਚ ਮਾਤਾ ਖੀਵੀ ਜੀ ਦਾ ਲੰਗਰ ਦੀ ਦੇਖਭਾਲ ਕਰਨ ਅਤੇ ਸੰਗਤਾਂ ਦੀ ਸੇਵਾ ਕਰਨ ਦਾ ਜ਼ਿਕਰ ਕਰਦੇ ਹਨ:

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥* *(ਪੰਨਾ ੯੬੭)*

ਇਥੇ ਹੀ ਬਸ ਨਹੀਂ, ਸਾਡਾ ਸਮਾਜ ਪਰਦੇ ਦੀ ਜਕੜ ਵਿਚ ਫਸਿਆ ਹੋਇਆ ਸੀ। ਨਾਰੀ ਦਾ ਪਰਾਏ ਮਰਦ ਦੇ ਸਾਹਮਣੇ ਹੋਣਾ ਪਾਪ ਸਮਝਦਾ ਸੀ। ਨਾਰੀ ਨੂੰ ਗੁਰੂ ਸਾਹਿਬ ਨੇ ਇਸ ਗ਼ੁਲਾਮੀ ਤੋਂ ਵੀ ਮੁਕਤ ਕਰਵਾਇਆ। ਮੱਧਕਾਲੀਨ ਭਾਰਤੀ ਸਮਾਜ ਵਿਚ ਦੋ-ਚਾਰ ਪ੍ਰਸਿੱਧ ਔਰਤਾਂ ਦੇ ਨਾਮ ਲੱਭਣੇ ਹੀ ਮੁਸ਼ਕਿਲ ਹਨ, ਪਰ ਗੁਰੂ ਸਾਹਿਬਾਨ ਦੇ ਸਮੇਂ ਤੋਂ ਮਾਤਾ ਤ੍ਰਿਪਤਾ ਜੀ, ਬੇਬੇ ਨਾਨਕੀ ਜੀ, ਮਾਤਾ ਖੀਵੀ ਜੀ, ਬੀਬੀ ਭਾਨੀ ਜੀ, ਮਾਤਾ ਗੰਗਾ ਜੀ, ਮਾਤਾ ਗੁਜਰੀ ਜੀ, ਮਾਈ ਭਾਗੋ ਜੀ, ਮਾਤਾ ਸੁੰਦਰੀ ਜੀ ਵਰਗੀਆਂ ਸੂਝਵਾਨ ਅਤੇ ਸਿਆਣੀਆਂ ਮਾਤਾਵਾਂ ਨੇ ਆਪੋ-ਆਪਣੇ ਸਮੇਂ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ ਅਤੇ ਸਿੱਖੀ ਲਹਿਰ ਨੂੰ ਹੋਰ ਮਜ਼ਬੂਤ ਕੀਤਾ। ਮਾਤਾ ਸੁੰਦਰੀ ਜੀ ਦਾ ਜ਼ਿਕਰ ਸਿੱਖ ਇਤਿਹਾਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਕ ਤਿਹਾਈ ਸਦੀ ਤਕ ਸਿੱਖ ਜਥੇਬੰਦੀ ਦੀ ਅਗਵਾਈ ਕਰਨ ਹਿੱਤ ਆਉਂਦਾ ਹੈ। ਇਹ ਸਭ ਕੁਝ ਉਸੇ ਤਰ੍ਹਾਂ ਕਾਇਮ ਰੱਖਣ ਲਈ ਅਜੋਕੀ ਨਾਰੀ ਨੂੰ ਦਿਖਾਵੇ ਵਾਲੀ ਜ਼ਿੰਦਗੀ ਛੱਡ ਕੇ ਆਪਣੀ ਅਸਲ ਘਰੇਲੂ ਜ਼ਿੰਦਗੀ ਵਿਚ ਪਰਤਣਾ ਪਵੇਗਾ। ਅੱਜ ਸਾਡੇ ਸਮਾਜ ਵਿਚ ਜੋ ਕੁਝ ਹੋ ਰਿਹਾ ਹੈ ਇਕ ਨਾਰੀ ਹੀ ਨਾਰੀ ਦੇ ਵਿਨਾਸ਼ ਦਾ ਕਾਰਨ ਬਣਦੀ ਜਾ ਰਹੀ ਹੈ।

ਅੱਜ ਸਮਾਜ ਵਿਚ ਨਾਰੀ ਨਾਲ ਜੇ ਕਿਤੇ ਦੁਰਵਿਹਾਰ ਹੋ ਰਿਹਾ ਹੈ ਤਾਂ ਵੀ ਉਸ ਦਾ ਇਕ ਪ੍ਰਮੁੱਖ ਕਾਰਨ ਨਾਰੀ ਹੀ ਹੈ। ਭਾਈ ਗੁਰਦਾਸ ਜੀ ਅਨੁਸਾਰ:

*ਲਖਾਂ ਖਰਚ ਵਿਆਹੀਐ ਗਹਣੇ ਦਾਜੁ ਸਾਜੁ ਅਤਿ ਭਾਰੀ।*
*ਸਾਹੁਰੜੈ ਘਰਿ ਮੰਨੀਐ ਸਣਖਤੀ ਪਰਵਾਰ ਸਧਾਰੀ।* *(ਵਾਰ ੫;੧੬)*

ਭਾਵੇਂ ਇੱਥੇ ਸਮੁੱਚੀ ਮਨੁੱਖਤਾ ਦੀ ਗੱਲ ਕੀਤੀ ਗਈ ਹੈ ਪਰ ਨਾਰੀ ਨਾਲ ਵੀ ਜੁੜਦੀ ਹੈ। ਨਾਰੀ ਹੀ ਇਸ ਦੀ ਪਾਤਰ ਬਣਦੀ ਹੈ। ਗੁਰਬਾਣੀ ਵਿਚ 'ਨਾਰੀ' ਦਾ ਨਾਮ ਸੁਹਜ, ਸਿਆਣਪ ਤੋਂ ਹੈ। ਸ਼ਾਇਦ ਇਸ ਲਈ ਹੀ ਨਾਰੀ ਨੂੰ ਸੁਆਣੀ ਦਾ ਨਾਮ ਵੀ ਦਿੱਤਾ ਜਾਂਦਾ ਹੈ। ਇਸੇ ਕਰਕੇ ਨਾਰੀ ਨੂੰ ਨਾਰੀ ਦਾ ਪੱਖ ਲੈਣਾ ਪਵੇਗਾ, ਜਿਵੇਂ ਪੁੱਤਰ ਨੂੰ ਪਿਆਰ ਦਿੱਤਾ ਜਾਂਦਾ ਹੈ ਇਹੀ ਪੁੱਤਰ ਵਾਲਾ ਦਰਜਾ ਧੀ ਨੂੰ ਦੇਣਾ ਪਵੇਗਾ, ਨੂੰਹ ਨੂੰ ਦੇਣਾ ਪਵੇਗਾ। ਪ੍ਰਸਿੱਧ ਲੇਖਕ ਸ੍ਰੀ ਮਨੁੱਚੀ ਅਨੁਸਾਰ : "Only women rejoiced and feasted on the birth of a daughter, while the whole court took part in the celebration, if a prince was son." ਗੁਰਬਾਣੀ ਵਿਚ ਵੀ ਫ਼ਰਮਾਨ ਹੈ:

*ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥*
*ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥* *(ਪੰਨਾ ੧੪੧੩)*

ਇਸੇ ਤਰ੍ਹਾਂ ਪ੍ਰਚਲਿਤ ਸਮਾਜਿਕ ਰਸਮਾਂ ਵਿਚ ਨਾਰੀ ਨੂੰ ਚਾਰ-ਚਾਰ ਦਿਨ ਤਕ ਅਪਵਿੱਤਰ ਜਾਂ ਜੂਠਾ ਕਹਿ ਕੇ ਰਸੋਈ ਘਰ ਦੇ ਲਾਗੇ ਨਹੀਂ ਆਉਣ ਦਿੱਤਾ ਜਾਂਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦਾ ਵਿਰੋਧ ਕੀਤਾ ਅਤੇ ਨਾਰੀ ਨੂੰ ਅੱਵਲ ਦਰਜਾ ਦਿੱਤਾ:

*ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥*
*ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥*
*ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥*
*ਨਾਨਕ ਜਿਨ੍ੀ ਗੁਰਮੁਖਿ ਬੁਝਿਆ ਤਿਨ੍ਾ ਸੂਤਕੁ ਨਾਹਿ॥* *(ਪੰਨਾ ੪੭੨-੭੩)*

ਪਰ ਗੁਰਬਾਣੀ ਤੋਂ ਅਸੀਂ ਅਜੇ ਵੀ ਬਹੁਤ ਦੂਰ ਹਾਂ। ਸਾਡੇ ਦਿਹਾਤੀ ਇਲਾਕਿਆਂ ਵਿਚ ਬੱਚੇ ਦੇ ਜਨਮ ਤੋਂ ਬਾਅਦ ਤੇਰ੍ਹਾਂ ਦਿਨ ਬਾਅਦ ਸੁੱਚਾ ਕਰਨ ਵਾਲੀ ਰਸਮ ਅਤੇ ਸ਼ਿਲਾ ਆਦਿ ਦੀਆਂ ਰਸਮਾਂ ਅਜੇ ਵੀ ਪ੍ਰਚਲਿਤ ਹਨ। ਜ਼ਰੂਰਤ ਹੈ ਗੁਰੂ ਸਾਹਿਬਾਨ ਦੁਆਰਾ ਬਖਸ਼ਿਸ਼ ਕੀਤਾ ਜੀਵਨ ਅਪਣਾਉਣ ਲਈ, ਗੁਰਬਾਣੀ ਦੀ ਸੇਧ ਲੈਣੀ ਪਵੇਗੀ:

*ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ॥*
*ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ॥*
*ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ॥* *(ਪੰਨਾ ੧੬੨)*

ਆਉਣ ਵਾਲੇ ਜੀਵਨ ਵੱਲ ਧਿਆਨ ਦੇਣਾ ਪਵੇਗਾ। ਭਾਵੇਂ ਇਹ ਗੁਰਬਾਣੀ

ਫ਼ਰਮਾਨ ਪਰਮਾਤਮਾ ਦੀ ਭਗਤੀ-ਮਾਰਗ ਵੱਲ ਇਸ਼ਾਰਾ ਕਰਦੇ ਹਨ, ਨਾਰੀ ਨੂੰ ਉਹ ਰੂਪ ਧਾਰਨ ਕਰਨਾ ਪਵੇਗਾ ਜਿਸ ਦਾ ਜ਼ਿਕਰ ਵਾਰ-ਵਾਰ ਗੁਰਬਾਣੀ ਵਿਚ ਕੀਤਾ ਗਿਆ ਹੈ:

*ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ॥*
*ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ॥ (ਪੰਨਾ ੧੦੮੮)*

ਬਾਬਾ ਫਰੀਦ ਜੀ ਵੀ ਇਸੇ ਸੰਦਰਭ ਵਿਚ ਫ਼ਰਮਾਉਂਦੇ ਹਨ:

*ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥*
*ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥ (ਪੰਨਾ ੧੩੮੪)*

ਅਤੇ ਆਪ ਹੀ ਇਸ ਦਾ ਉੱਤਰ ਦਿੰਦੇ ਹਨ:

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥ (ਪੰਨਾ ੧੩੮੪)*

ਆਪ ਜੀ ਅਨੁਸਾਰ ਨਿਮਰਤਾ, ਸਹਿਨਸ਼ੀਲਤਾ, ਮਿੱਠਾ ਬੋਲਣਾ, ਵਰਗੇ ਗੁਣ ਇਕ ਗੁਣਵੰਤੀ ਨਾਰੀ ਵੱਲ ਸੰਕੇਤ ਕਰਦੇ ਹੋਏ ਇਕ ਚੰਗੇ ਪਰਿਵਾਰਕ ਜੀਵਨ ਦੀ ਵੀ ਪ੍ਰੇਰਨਾ ਦਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਸਿਰੀਰਾਗੁ ਵਿਚ ਉਚਾਰਣ ਕਰਦੇ ਹਨ:

*ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥*
*ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥ (ਪੰਨਾ ੧੭)*

ਸੋ ਇਨ੍ਹਾਂ ਰਹੱਸਵਾਦੀ ਮਹਾਂਪੁਰਸ਼ਾਂ, ਗੁਰੂ ਸਾਹਿਬਾਨ ਦੇ ਸਨਮੁੱਖ ਆਦਰਸ਼ ਵੀ ਇਹੋ ਹੀ ਸਨ ਕਿ ਜ਼ਿੰਦਗੀ ਦਾ ਪਰਮੇਸ਼ਰ ਨਾਲ ਤੇ ਮਾਨਵਤਾ ਦਾ ਪਰਸਪਰ ਸੰਬੰਧ ਸਿਰਜਿਆ ਜਾਵੇ। ਸ੍ਰੀ ਗੁਰੂ ਅਮਰਦਾਸ ਜੀ ਨੇ ਸਬਰ ਸੰਤੋਖ ਵੱਲ ਸੰਕੇਤ ਕਰਦਿਆਂ ਨਾਰੀ ਨੂੰ ਆਦਰਸ਼ਕ ਜੀਵਨ ਬਤੀਤ ਕਰਨ ਲਈ ਪ੍ਰੇਰਨਾ ਦਿੱਤੀ ਹੈ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍॥*
*ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍॥ (ਪੰਨਾ ੭੮੭)*

ਅਤੇ ਇਸੇ ਸ਼ਬਦ ਵਿਚ ਅੱਗੇ ਉਚਾਰਨ ਕਰਦੇ ਹਨ:

*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ੍॥ (ਪੰਨਾ ੭੮੭)*

ਇਸ ਤਰ੍ਹਾਂ ਇਕ ਚੰਗੀ ਸੋਚ ਇਕ ਗੁਣਵਾਨ ਨਾਰੀ ਦੀ ਹੀ ਹੋ ਸਕਦੀ ਹੈ। ਗ੍ਰਿਹਸਤ ਜੀਵਨ ਨੂੰ ਅੱਗੇ ਤੋਰਨਾ, ਚੰਗਾ ਜੀਵਨ ਪ੍ਰਦਾਨ ਕਰਨਾ ਇਕ ਨਾਰੀ ਦੀ ਹੀ ਦੇਣ ਹੋ ਸਕਦੀ ਹੈ:

*ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥ (ਪੰਨਾ ੬੯੫)*

ਭਗਤ ਧੰਨਾ ਜੀ ਅਨੁਸਾਰ ਚੰਗੀਆਂ ਵਸਤਾਂ ਦੀ ਮੰਗ ਵੀ ਇਕ ਸੂਝਵਾਨ ਨਾਰੀ ਕਰਕੇ ਹੀ ਹੋ ਸਕਦੀ ਹੈ। ਸੋ ਇਕ ਮਾਨਵਤਾ ਦੇ ਚੰਗੇ ਕਰਮ, ਚੰਗਾ ਇਨਸਾਨ ਬਣਨਾ

ਇਸ ਦਾ ਮਾਣ ਵੀ ਨਾਰੀ ਨੂੰ ਹੀ ਜਾਂਦਾ ਹੈ। ਬਾਬਾ ਫਰੀਦ ਜੀ ਆਪਣੇ ਜੀਵਨ ਬਾਰੇ ਦੱਸਦੇ ਹਨ ਕਿ ਉਨ੍ਹਾਂ ਦੇ ਜਨਮ ਤੋਂ ਪਹਿਲਾਂ ਉਨ੍ਹਾਂ ਦੀ ਮਾਤਾ ਦਾ ਰੋਜ਼ੇ ਰੱਖਣਾ ਅਤੇ ਪਰਮਾਤਮਾ ਤੋਂ ਦੁਆਵਾਂ ਮੰਗਣੀਆਂ ਸਿਰਫ਼ ਇਸ ਕਰਕੇ ਹੀ ਬੱਚਾ ਸਦਾਚਾਰਕ, ਅਧਿਆਤਮਕ ਪ੍ਰਵਿਰਤੀਆਂ ਵਾਲਾ, ਉੱਚੀ ਸ਼ਖ਼ਸੀਅਤ ਦਾ ਮਾਲਕ, ਮਾਨਵਤਾ ਵਿਚ ਪਿਆਰ ਰੱਖਣ ਵਾਲਾ, ਸਬਰ ਸੰਤੋਖ, ਹਲੀਮੀ, ਨੇਕ ਨੀਤੀ ਵਾਲਾ ਹੋਵੇ। ਇਸ ਦਾ ਅੰਦਾਜ਼ਾ ਉਨ੍ਹਾਂ ਦੇ ਫ਼ਰਮਾਨ ਤੋਂ ਲਗਾਇਆ ਜਾ ਸਕਦਾ ਹੈ:

*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥* *(ਪੰਨਾ ੪੮੮)*

ਉਪਰੋਕਤ ਗੱਲਾਂ ਕਰਨੀਆਂ ਜਾਂ ਗੁਰੂ ਸਾਹਿਬਾਨ ਦੇ ਉਚਾਰਨ ਆਪ ਜੀ ਨਾਲ ਸਾਂਝੇ ਕਰਨ ਤੋਂ ਮੇਰਾ ਅਸਲ ਭਾਵ ਇਹ ਹੈ ਕਿ ਅਧਿਆਤਮਕ ਅਤੇ ਸਦਾਚਾਰਕ, ਸ਼ਖ਼ਸੀ ਰਹਿਣੀ ਬਹਿਣੀ ਦੀ ਨੀਂਹ ਘਰ ਤੋਂ ਹੀ ਰੱਖੀ ਜਾ ਸਕਦੀ ਹੈ। ਇਕ ਸੁਆਣੀ ਹੀ ਇਸ ਦਾ ਅਰੰਭ ਕਰ ਸਕਦੀ ਹੈ। ਇਸ ਦੀ ਉਦਾਹਰਣ ਦਾਦੀ ਮਾਂ 'ਮਾਤਾ ਗੁਜਰੀ ਜੀ' ਤੋਂ ਪਰ੍ਹੇ ਦੀ ਕੋਈ ਨਹੀਂ ਹੈ। ਇਸ ਤਰ੍ਹਾਂ ਦੇ ਜੀਵਨ ਦੀ ਸ਼ੁਰੂਆਤ ਗੁਰਬਾਣੀ ਅਨੁਸਾਰ ਜਨਮ ਤੋਂ ਪਹਿਲਾਂ ਹੀ ਅਰੰਭ ਹੋ ਜਾਂਦੀ ਹੈ। ਗੁਰ-ਫ਼ਰਮਾਨ ਹਨ:

*- ਮਾਤ ਗਰਭ ਮਹਿ ਹਾਥ ਦੇ ਰਾਖਿਆ॥* *(ਪੰਨਾ ੮੦੫)*
*- ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥*
*(ਪੰਨਾ ੯੨੦)*
*- ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥*
*(ਪੰਨਾ ੬੧੩)*
*- ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ॥*
*(ਪੰਨਾ ੬੪੦)*

ਭਾਵ ਪਰਮਾਤਮਾ ਆਪਣਾ ਸਿਮਰਨ ਗਰਭ ਸਮੇਂ ਹੀ ਪ੍ਰਦਾਨ ਕਰ ਦਿੰਦਾ ਹੈ। ਇਸ ਨੂੰ ਜੋੜੀ ਰੱਖਣਾ 'ਮਾਂ' 'ਤੇ ਨਿਰਭਰ ਕਰਦਾ ਹੈ। ਪਹਿਲਾਂ ਪਹਿਲ ਗਰਭਵਤੀ ਨਾਰੀ ਨੂੰ ਪਾਠ ਕਰਨ ਲਈ ਉਚੇਚੇ ਤੌਰ 'ਤੇ ਕਿਹਾ ਜਾਂਦਾ ਸੀ, ਸ਼ਾਇਦ ਅੱਜਕਲ੍ਹ ਨਹੀਂ ਹੈ। ਇਕ ਨਾਰੀ ਬੱਚੇ ਦੇ ਜਨਮ ਤਕ ਇਕ ਹਜ਼ਾਰ ਸੁਖਮਨੀ ਸਾਹਿਬ ਦੇ ਪਾਠ ਕਰ ਲੈਂਦੀ ਸੀ। ਇਹ ਸਭ ਇਸ ਲਈ ਕੀਤਾ ਜਾਂਦਾ ਹੈ ਕਿ ਸਿਮਰਨ ਦਾ ਜਾਂ ਗੁਰਬਾਣੀ ਦਾ ਅਸਰ ਬੱਚੇ ਉੱਪਰ ਜ਼ਿਆਦਾ ਹੁੰਦਾ ਹੈ। ਅਧਿਆਤਮਕ ਅਤੇ ਸਦਾਚਾਰਕ, ਨੈਤਿਕ ਗੁਣਾਂ ਦੀ ਨੀਂਹ ਇਥੋਂ ਹੀ ਰੱਖ ਦਿੱਤੀ ਜਾਂਦੀ ਹੈ। ਇਕ ਰੂਹ ਦਾ ਪ੍ਰਵੇਸ਼ ਕਰਨਾ ਅਤੇ ਉਸ ਨੂੰ ਅਧਿਆਤਮਿਕ ਜੀਵਨ ਦੇਣਾ ਇਕ ਨਾਰੀ ਸ਼ਕਤੀ ਹੀ ਹੈ। ਅੱਜਕਲ੍ਹ ਮਨੋਵਿਗਿਆਨੀ ਮਾਹਰ ਅਤੇ ਡਾਕਟਰਾਂ ਦਾ ਵੀ ਇਹੋ ਹੀ ਕਹਿਣਾ ਹੈ ਕਿ ਗਰਭ ਸਮੇਂ ਨਾਰੀ 'ਤੇ ਜਿਹੋ ਜਿਹਾ ਪ੍ਰਭਾਵ ਰਹੇਗਾ ਉਸ ਤਰ੍ਹਾਂ ਦੇ ਪ੍ਰਭਾਵ ਵਾਲਾ ਬੱਚਾ ਜਨਮ

ਲਵੇਗਾ। ਇਸ ਤਰ੍ਹਾਂ ਇਕ ਜਿੰਦ-ਜਾਨ ਥੋੜ੍ਹਾ ਜਿੰਨਾ ਵੀ ਸਦਾਚਾਰਕ ਜਾਂ ਅਧਿਆਤਮਕਤਾ ਵਾਲੀ ਹੋ ਗਈ ਤਾਂ ਉਸ ਦਾ ਸਮਾਜ ਪ੍ਰਤੀ ਪਿਆਰ, ਦੇਸ਼ ਕੌਮ ਦੀ ਰੱਖਿਆ ਲਈ ਮਰ-ਮਿਟਣਾ, ਵੱਡਿਆਂ ਦਾ ਸਤਿਕਾਰ ਕਰਨ ਵਰਗੇ ਗੁਣ ਆਪ-ਮੁਹਾਰੇ ਪੈਦਾ ਹੋ ਜਾਂਦੇ ਹਨ। ਅੱਜ ਸਾਡੇ ਸਮਾਜ ਵਿਚ ਜੋ ਵਾਪਰ ਰਿਹਾ ਹੈ, ਅਸੀਂ ਜਿਸ ਰਸਤੇ 'ਤੇ ਜਾ ਰਹੇ ਹਾਂ ਸਾਡੇ ਘਰੇਲੂ ਜੀਵਨ ਦੀ ਹੀ ਘਾਟ ਹੈ:

*ਭਾਂਡਾ ਧੋਵੈ ਕਉਣੁ ਜਿ ਕਚਾ ਸਾਜਿਆ॥*
*ਧਾਤੂ ਪੰਜਿ ਰਲਾਇ ਕੂੜਾ ਪਾਜਿਆ॥* *(ਪੰਨਾ ੧੪੧੧)*

ਅਸੀਂ ਬੱਚਿਆਂ ਦੇ ਭਵਿੱਖ ਵਾਸਤੇ ਕੀ ਕਰ ਰਹੇ ਹਾਂ, ਸਾਨੂੰ ਸੋਚਣਾ ਪਵੇਗਾ! ਮਨੋਵਿਗਿਆਨੀ ਮਾਹਿਰਾਂ ਦਾ ਮਤ ਹੈ ਕਿ ਬੱਚੇ ਦੇ ਨਿਰਮਾਣ ਵਿਚ ਜੋ ਭੂਮਿਕਾ ਮਾਂ ਨਿਭਾ ਸਕਦੀ ਹੈ ਉਹ ਹੋਰ ਕੋਈ ਨਹੀਂ ਅਦਾ ਕਰ ਸਕਦਾ। ਬੱਚੇ ਨੂੰ ਕੋਲ ਬਿਠਾ ਕੇ ਕੁਝ ਚੰਗੀਆਂ ਗੱਲਾਂ ਦੱਸਣੀਆਂ, ਆਪਣੇ ਧਰਮ, ਇਤਿਹਾਸ ਜਾਂ ਪਰਵਾਰਿਕ ਰਵਾਇਤਾਂ ਸਾਂਝੀਆਂ ਕਰਨੀਆਂ 'ਮਾਂ' ਦਾ ਹੀ ਫ਼ਰਜ਼ ਹੈ। ਅੱਜ ਦੀ ਮਾਂ ਕੋਲ ਇਤਨਾ ਵਕਤ ਨਹੀਂ ਹੈ ਕਿ ਬੱਚੇ ਨਾਲ ਗੱਲਾਂ ਸਾਂਝੀਆਂ ਕਰਨ। ਇਕ ਪਾਸੇ ਬੱਚੇ ਗੋਦੀ ਵਿਚ ਬਿਠਾਉਣਾ, ਖਿਡਾਉਣਾ ਅਤੇ ਲੋਰੀਆਂ ਦੇਣਾ ਮਾਂ ਦਾ ਕੰਮ ਨਹੀਂ ਰਿਹਾ ਸਗੋਂ 'ਆਇਆ' ਜਾਂ 'ਨੌਕਰਾਣੀਆਂ' ਦਾ ਕੰਮ ਹੀ ਰਹਿ ਗਿਆ ਹੈ। ਅੱਜ ਦੀ ਨਾਰੀ ਨੂੰ ਇਹ ਨਹੀਂ ਪਤਾ ਕਿ ਬੱਚਾ ਪਹਿਲੇ ਸਾਲ ਵਿਚ ਜੋ ਕੁਝ ਮਾਂ ਤੋਂ ਸਿੱਖ ਸਕਦਾ ਹੈ ਹੋਰ ਕਿਸੇ ਤੋਂ ਨਹੀਂ। ਜੇਕਰ ਅੱਜ ਅਸੀਂ ਪੱਛਮੀ ਸਭਿਅਤਾ ਅਪਣਾ ਰਹੇ ਹਾਂ ਤਾਂ ਇਸ ਤੋਂ ਭਾਵ ਅਸੀਂ ਆਪਣੇ ਵਿਰਸੇ ਤੋਂ ਗੁਰੂ ਸਾਹਿਬਾਨ ਦੁਆਰਾ ਦੱਸੇ ਜੀਵਨ ਤੋਂ ਦੂਰ ਜਾ ਰਹੇ ਹਾਂ ਜਿਸ ਦਾ ਅਰਥ ਇਹ ਹੋਇਆ ਕਿ ਅਸੀਂ ਆਪਣੇ ਆਪ ਤੋਂ ਦੂਰ ਜਾ ਰਹੇ ਹਾਂ। ਜੋ ਕੁਝ ਮਾਵਾਂ ਨੇ ਆਪਣੇ ਬੱਚਿਆਂ ਲਈ ਕੀਤਾ, ਪੁਰਾਤਨ ਹਵਾਲਿਆਂ ਤੋਂ ਜਾਣ ਸਕਦੇ ਹਾਂ। ਅਸਲ ਮਾਨਵਤਾ ਦਾ ਜੀਵਨ ਦੇਣ ਲਈ ਪੁਰਾਤਨ ਹਵਾਲਿਆਂ ਮੁਤਾਬਿਕ ਨਾਰੀ ਨੇ ਕੀ ਕੁਝ ਕੀਤਾ ਅਸੀਂ ਭੁੱਲ ਗਏ ਹਾਂ। ਉਦਾਹਰਣ ਗੁਰੂ ਸਾਹਿਬਾਨ ਦੇ ਜੀਵਨ, ਪੀਰਾਂ, ਪੈਗ਼ੰਬਰਾਂ, ਭਗਤਾਂ ਦੇ ਜੀਵਨ ਹੋ ਸਕਦੇ ਹਨ। ਜੇਕਰ ਅਸੀਂ ਇਸੇ ਤਰ੍ਹਾਂ ਟੁੱਟੇ ਰਹਾਂਗੇ ਜਿਸ ਤਰ੍ਹਾਂ ਹੁਣ ਹੈ ਤਾਂ ਗੁਰੂ ਸਾਹਿਬ ਉਚਾਰਨ ਕਰਦੇ ਹਨ:

*ਆਲ ਜਾਲ ਮਾਇਆ ਜੰਜਾਲ॥*
*ਹਉਮੈ ਮੋਹ ਭਰਮ ਭੈ ਭਾਰ॥*
*ਦੂਖ ਸੂਖ ਮਾਨ ਅਪਮਾਨ॥* *(ਪੰਨਾ ੨੯੨)*

ਇਹੋ ਹੀ ਹੋਵੇਗਾ ਜਦੋਂ ਅਸੀਂ ਦੁਨਿਆਵੀ ਭਰਮ-ਭੁਲੇਖਿਆਂ ਵਿਚ ਜ਼ਿਆਦਾ ਫਸਦੇ ਜਾਵਾਂਗੇ। ਗ੍ਰਿਹਸਤ ਜੀਵਨ ਨੂੰ ਸੁਖਾਲਿਆਂ ਬਣਾਉਣ ਲਈ ਸਾਨੂੰ ਗੁਰਬਾਣੀ ਨਾਲ ਜੁੜਨਾ ਪਵੇਗਾ।

ਸ੍ਰੀ ਗੁਰੂ ਅਮਰਦਾਸ ਜੀ ਦਾ ਕਥਨ ਹੈ:

*– ਇਕਿ ਪਿਰੁ ਹਦੂਰਿ ਨ ਜਾਣਨ੍ਹੀ ਦੂਜੈ ਭਰਮਿ ਭੁਲਾਇ॥*
*ਕਿਉ ਪਾਇਨਿ੍ ਡੋਹਾਗਣੀ ਦੁਖੀ ਰੈਣਿ ਵਿਹਾਇ॥* *(ਪੰਨਾ ੪੨੮)*
*– ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ॥*
*ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ॥* *(ਉਹੀ)*

ਗੁਰੂ ਸਾਹਿਬ ਅਨੁਸਾਰ ਦੁਨਿਆਵੀ ਜ਼ਿੰਦਗੀ ਵਿਚ ਵੀ ਉਸੇ ਤਰ੍ਹਾਂ ਵਿਚਰਨਾ ਪਵੇਗਾ ਨਹੀਂ ਤਾਂ ਦੁੱਖਾਂ ਵਾਲਾ ਹੀ ਜੀਵਨ ਬਤੀਤ ਕਰਨਾ ਪਵੇਗਾ। ਜੇ ਗੁਰਬਾਣੀ ਨਾਲ ਆਪਣਾ ਜੀਵਨ ਜੋੜਦੇ ਹਾਂ ਤਾਂ ਜੀਵਨ ਸੁਖਾਲਾ ਹੁੰਦਾ ਜਾਂਦਾ ਹੈ। ਗੁਰਬਾਣੀ ਪੜ੍ਹਨ ਦੇ ਨਾਲ ਹੀ ਗੁਰਬਾਣੀ 'ਤੇ ਅਮਲ ਕਰਨਾ ਪਵੇਗਾ। ਗੁਰਬਾਣੀ ਪੜ੍ਹਨ ਨਾਲ ਸੋਝੀ ਆਉਂਦੀ ਹੈ ਅਤੇ ਅਮਲ ਕਰਨ ਨਾਲ ਆਪਣਾ ਜੀਵਨ ਹੀ ਨਹੀਂ ਕੁਲ ਸੁਧਰਦੀ ਹੈ:

*ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ॥*
*ਧਨ ਪਿਰ ਨੇਹੁ ਘਣਾ ਰਸਿ ਪ੍ਰੀਤਿ ਦਇਆਲਾ ਰਾਮ॥*
*ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ॥* *(ਪੰਨਾ ੪੩੫)*

ਇਸੇ ਸ਼ਬਦ ਵਿਚ ਅੰਕਤ ਹੈ:

*ਸਖੀਹੋ ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮ॥* *(ਪੰਨਾ ੪੩੬)*

ਘਰ ਵਿਚ ਸੁਖਾਂ ਦੀ ਪ੍ਰਾਪਤੀ ਲਈ ਪਰਵਾਰਿਕ ਮੈਂਬਰਾਂ ਨੂੰ ਉਨ੍ਹਾਂ ਦੇ ਸਥਾਨ ਮੁਤਾਬਿਕ ਸਤਿਕਾਰ ਦੇਣਾ ਪਵੇਗਾ। ਗੁਰੂ ਸਾਹਿਬ ਦਾ ਕਥਨ ਹੈ:

*ਮਾਈ ਮੇਰੇ ਮਨ ਕੋ ਸੁਖੁ॥*
*ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ॥* *(ਪੰਨਾ ੨੧੨)*

ਭਗਤ ਰਵਿਦਾਸ ਜੀ ਦਾ ਕਥਨ ਹੈ:

*ਸਹ ਕੀ ਸਾਰ ਸੁਹਾਗਨਿ ਜਾਨੈ॥*
*ਤਜਿ ਅਭਿਮਾਨੁ ਸੁਖ ਰਲੀਆ ਮਾਨੈ॥* *(ਪੰਨਾ ੭੯੩)*

ਇਹ ਠੀਕ ਹੈ ਕਿ ਅੱਜ ਦਾ ਜੀਵਨ ਬਹੁਤ ਗੁੰਝਲਦਾਰ ਹੁੰਦਾ ਜਾ ਰਿਹਾ ਹੈ, ਸਾਨੂੰ ਆਪਣੇ ਕਰਮ ਬਦਲਣੇ ਪੈਣਗੇ। ਜਿਸ ਜਗ੍ਹਾ ਤੋਂ ਸਾਨੂੰ ਸੁਚੱਜੇ ਅਤੇ ਨੈਤਿਕਤਾ ਵਾਲੇ ਜੀਵਨ ਦੀ ਸੇਧ ਮਿਲਣੀ ਹੈ ਉਹ ਗੁਰੂ-ਘਰ ਹੈ, ਗੁਰੂ ਦਾ ਸਤਿਕਾਰ, ਜਿਸ ਤੋਂ ਅਸੀਂ ਪਿਛਾਂਹ ਹਟ ਰਹੇ ਹਾਂ। ਗੁਰ-ਫ਼ਰਮਾਨ ਹੈ:

*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥* *(ਪੰਨਾ ੭੩੦)*

ਅੰਤਸਕਰਣ ਨੂੰ ਸੰਵਾਰਨ ਲਈ ਗੁਰੂ ਦਾ ਓਟ-ਆਸਰਾ ਲੈਣਾ ਪਵੇਗਾ। ਮਨੁੱਖੀ ਬਿਰਤੀ ਅਨੁਸਾਰ ਦੁਨਿਆਵੀ ਲੋੜਾਂ ਪੂਰੀਆਂ ਕਰਨ ਤਕ ਅਸੀਂ ਆਪਣੇ ਆਪ ਨੂੰ ਸੀਮਤ ਰੱਖਿਆ ਹੋਇਆ ਹੈ। ਮਾਫ਼ ਕਰਨਾ ਜਦੋਂ ਅਸੀਂ ਥੋੜ੍ਹਾ ਜਿਹਾ ਮੁਸੀਬਤ ਵਿਚ ਫਸਦੇ ਹਾਂ ਤਾਂ ਹੀ ਗੁਰੂ ਘਰ ਨੂੰ ਤੁਰਦੇ ਹਾਂ। ਜੇਕਰ ਅਸੀਂ ਆਪਣੀ ਜ਼ਿੰਦਗੀ ਨੂੰ

ਪਰਮਾਤਮਾ ਦੇ ਸਿਮਰਨ ਨਾਲ ਜੋੜਦੇ ਹਾਂ, ਇਕ ਨਿਤਨੇਮ ਬਣਾ ਲੈਂਦੇ ਹਾਂ ਤਾਂ ਇਕ ਵੱਖਰੀ ਸ਼ਕਤੀ ਨਾਲ ਜੁੜ ਜਾਂਦੇ ਹਾਂ, ਤਾਂ ਆਪਣੇ ਜੀਵਨ ਤੋਂ ਥੋੜ੍ਹਾ ਜਿਹਾ ਉਤਾਂਹ ਉੱਠ ਕੇ ਸੋਚਣਾ ਸ਼ੁਰੂ ਕਰ ਦਿੰਦੇ ਹਾਂ:

*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥*
*ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥* *(ਪੰਨਾ ੯੨੨)*

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:

*ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ॥*
*ਮਾਨੈ ਹੁਕਮੁ ਤਜੈ ਅਭਿਮਾਨੈ॥* *(ਪੰਨਾ ੭੩੭)*

ਗੁਰੂ ਸਾਹਿਬ ਅੱਗੇ ਉਚਾਰਨ ਕਰਦੇ ਹਨ:

*ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ॥*
*ਦਸ ਦਾਸੀ ਕਰਿ ਦੀਨੀ ਭਤਾਰਿ॥* *(ਉਹੀ)*

ਅਸੀਂ ਵਿਚਾਰ ਤਾਂ ਇਹ ਕਰਨੀ ਹੈ ਕਿ ਗੁਰੂ ਸਾਹਿਬ ਵਾਰ-ਵਾਰ ਸੰਬੋਧਨ ਇਸਤਰੀ ਰੂਪ ਰਾਹੀਂ ਹੀ ਕਿਉਂ ਕਰਦੇ ਹਨ, ਭਲੀ-ਭਾਂਤ ਇਸ ਸੋਚ 'ਤੇ ਪਹੁੰਚ ਜਾਂਦੇ ਹਾਂ ਕਿ ਨਾਰੀ ਹੀ ਇਕ ਐਸੀ ਅਸੀਮ ਸ਼ਕਤੀ ਹੈ ਜੋ ਇਕ ਚੰਗੇ ਪਰਵਾਰ ਦੀ ਪ੍ਰਾਪਤੀ ਦਾ ਮਾਰਗ-ਦਰਸ਼ਕ ਬਣ ਸਕਦੀ ਹੈ। ਗੁਰੂ ਸਾਹਿਬ ਉਚਾਰਨ ਕਰਦੇ ਹਨ:

*ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ॥*
*ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥*
*ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ॥* *(ਪੰਨਾ ੭੬੨)*

ਇਸ ਸ਼ਬਦ ਰਾਹੀਂ ਗੁਰੂ ਸਾਹਿਬ ਨੇ ਕੁਚੱਜੀ ਕਹਿ ਕੇ ਵਰਣਨ ਕੀਤਾ ਹੈ ਅਤੇ ਇਸ ਦੇ ਨਾਲ ਹੀ ਸ਼ਬਦ ਵਿਚ ਦਰਜ ਹੈ:

*ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ॥*
*ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ॥* *(ਉਹੀ)*

ਇਨ੍ਹਾਂ ਸਤਰਾਂ ਦੁਆਰਾ ਇਕ ਸੁਚੱਜੀ ਇਸਤਰੀ ਦੇ ਗੁਣਾਂ ਦਾ ਵਰਣਨ ਕਰਦੇ ਹੋਏ ਗੁਰੂ ਸਾਹਿਬ ਫ਼ਰਮਾਉਂਦੇ ਹਨ ਕਿ ਪਤੀ ਦੇ ਸਾਥ ਨਾਲ ਹੀ ਇਕ ਸੁਹਾਗਣ ਦੀ ਜ਼ਿੰਦਗੀ ਹੈ। ਇਥੇ ਹੀ ਬਸ ਨਹੀਂ, ਗੁਣਵੰਤੀ ਨਾਰ ਬਾਰੇ ਉਚਾਰਨ ਕਰਦੇ ਹਨ:

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥*
*ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ॥* *(ਪੰਨਾ ੭੬੩)*

ਜੇ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਹੋ ਜਾਵੇ ਤਾਂ ਪਿਛਲੇ ਘਰ ਦੀ, ਮਾਂ-ਪਿਉ ਦੀ ਚਿੰਤਾ ਨਹੀਂ ਰਹਿੰਦੀ। ਭਾਵ ਜੇ ਉਸ ਪ੍ਰਭੂ ਨਾਲ ਜੁੜ ਗਏ ਹਾਂ ਤਾਂ ਦੁਨਿਆਵੀ ਚਿੰਤਾ ਤੋਂ ਨਿਜਾਤ ਮਿਲ ਜਾਂਦੀ ਹੈ। ਗੁਰੂ ਸਾਹਿਬ ਦਾ ਕਥਨ ਹੈ:

*- ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ॥*

*ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ॥*
*(ਪੰਨਾ ੭੬੪)*

*– ਸਾਜਨ ਹੋਵਨਿ ਆਪਣੇ ਕਿਉ ਪਰ ਘਰ ਜਾਹੀ॥*
*ਸਾਜਨ ਰਾਤੇ ਸਚ ਕੇ ਸੰਗੇ ਮਨ ਮਾਹੀ॥*
*ਮਨ ਮਾਹਿ ਸਾਜਨ ਕਰਹਿ ਰਲੀਆ ਕਰਮ ਧਰਮ ਸਬਾਇਆ॥ (ਪੰਨਾ ੭੬੬)*

ਜੇਕਰ ਜੀਵਨ ਸੰਵਾਰਨਾ ਹੈ ਤਾਂ ਗੁਰਬਾਣੀ ਦਾ ਓਟ-ਆਸਰਾ ਲੈਂਦੇ ਹੋਏ ਆਪਣਾ ਹੀ ਜੀਵਨ ਨਹੀਂ ਆਪਣੀ ਕੁਲ ਵੀ ਤਾਰ ਸਕਦੇ ਹਾਂ:

*ਮਨਮੁਖ ਨਾਮੁ ਨ ਚੇਤਿਓ ਧਿਗੁ ਜੀਵਣੁ ਧਿਗੁ ਵਾਸੁ॥*
*ਜਿਸ ਦਾ ਦਿਤਾ ਖਾਣਾ ਪੈਨਣਾ ਸੋ ਮਨਿ ਨ ਵਸਿਓ ਗੁਣਤਾਸੁ॥*
*ਇਹੁ ਮਨੁ ਸਬਦਿ ਨ ਭੇਦਿਓ ਕਿਉ ਹੋਵੈ ਘਰ ਵਾਸੁ॥*
*ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ॥*
*ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ ਲਿਖਿਆਸੁ॥ (ਪੰਨਾ ੧੪੧੬)*

ਅਸੀਂ ਬੜੇ ਖੁਸ਼ਕਿਸਮਤ ਹਾਂ ਕਿ ਸਾਡੇ ਕੋਲ ਸਰਬਪੱਖੀ ਸਰਬ-ਵਿਆਪਕ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੀ ਅਗਵਾਈ ਲਈ ਉਪਲਬਧ ਹਨ। ਹਰ ਵਸੀਲਾ ਵਰਤ ਕੇ ਲੋੜ ਹੈ ਅੱਜ ਦੀ ਪੀੜ੍ਹੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਉਣਾ, ਸ਼ਬਦ-ਗੁਰੂ ਨਾਲ ਰਾਬਤਾ ਕਾਇਮ ਕਰਨਾ। ਸ਼ਾਇਦ ਇਹ ਸਭ ਕੁਝ ਇਕ ਨਾਰੀ ਤੋਂ ਬਿਨਾਂ ਨਹੀਂ ਕੀਤਾ ਜਾ ਸਕਦਾ। ਇਹੀ ਮਿਲਣ 'ਤੇ ਬੱਚਾ ਸੁਖ, ਸ਼ਾਂਤੀ, ਸੁਹਿਰਦਤਾ ਵਾਲਾ ਹੋਵੇਗਾ। ਲੋੜ ਹੈ ਤਬਦੀਲੀ ਦੀ ਜੋ ਇਕ ਨਾਰੀ ਨੂੰ ਆਪਣੇ ਜੀਵਨ ਵਿਚ ਲਿਆਉਣੀ ਪਵੇਗੀ। ਬਾਬਾ ਫਰੀਦ ਜੀ ਦੇ ਕਥਨ ਅਨੁਸਾਰ:

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥*
*ਬਾਵਲਿ ਹੋਈ ਸੋ ਸਹੁ ਲੋਰਉ॥*
*ਤੈ ਸਹਿ ਮਨ ਮਹਿ ਕੀਆ ਰੋਸੁ॥*
*ਮੁਝੁ ਅਵਗਨ ਸਹ ਨਾਹੀ ਦੋਸੁ॥੧॥*
*ਤੈ ਸਾਹਿਬ ਕੀ ਮੈ ਸਾਰ ਨ ਜਾਨੀ॥*
*ਜੋਬਨੁ ਖੋਇ ਪਾਛੈ ਪਛੁਤਾਨੀ॥ (ਪੰਨਾ ੭੯੪)*

ਸਮਾਂ ਲੰਘਣ ਉੱਪਰ ਪਛਤਾਉਣ ਤੋਂ ਚੰਗਾ ਇਹ ਹੈ ਕਿ ਸਾਨੂੰ ਗੁਰੂ ਸਾਹਿਬਾਨ ਦੁਆਰਾ ਦੱਸੇ ਜੀਵਨ ਨੂੰ ਅਪਣਾਉਣਾ ਚਾਹੀਦਾ ਹੈ:

*ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥ (ਪੰਨਾ ੭੨੨)*

ਗੁਰੂ ਸਾਹਿਬ ਇਸ ਦਾ ਉੱਤਰ ਦਿੰਦੇ ਹਨ:

*ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥*
*ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥ (ਉਹੀ)* ■

# ਜਨਮ ਸਾਖੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਸੰਖੇਪ ਅਧਿਐਨ

*-ਸ. ਅਮਰਜੀਤ ਸਿੰਘ**

ਜਨਮ ਸਾਖੀਆਂ ਪੰਜਾਬੀ ਸਾਹਿਤ ਵਿਚ ਵਾਰਤਕ ਦਾ ਇਕ ਮਹੱਤਵਪੂਰਨ ਅੰਗ ਹਨ। 'ਜਨਮ ਸਾਖੀ' ਸ਼ਬਦ 'ਜਨਮ' ਤੇ 'ਸਾਖੀ' ਦਾ ਸੰਯੁਕਤ ਰੂਪ ਹੈ। ਇਸ ਦੇ ਸ਼ਾਬਦਿਕ ਅਰਥ ਤਾਂ 'ਜਨਮ ਦੀ ਗਵਾਹੀ' ਹਨ ਪਰ ਪ੍ਰਚਲਿਤ ਅਰਥ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨ-ਕਥਾ ਅਤੇ ਅਧਿਆਤਮਕ ਜੀਵਨ-ਬ੍ਰਿਤਾਂਤ ਹੈ। ਇਸ ਸ਼ਬਦ ਦੀ ਮੂਲ ਭਾਵਨਾ ਤੋਂ ਗਿਆਨ ਹੁੰਦਾ ਹੈ ਕਿ ਸਾਖੀ ਵਿਚ ਕੋਈ ਅਜਿਹਾ ਇਤਿਹਾਸਕ ਤੱਥ ਪੇਸ਼ ਕੀਤਾ ਜਾਂਦਾ ਹੈ ਜਿਸ ਨੂੰ ਅੱਖੀਂ ਵੇਖਿਆ ਗਿਆ ਹੋਵੇ। ਵਿਸ਼ਵ ਦੇ ਸਮੁੱਚੇ ਧਾਰਮਿਕ ਸਾਹਿਤ ਵਿਚ ਹਰੇਕ ਮਹਾਂਪੁਰਸ਼, ਪੀਰ, ਪੈਗ਼ੰਬਰ ਆਦਿਕ ਦੇ ਕਾਰਜਾਂ, ਉਪਦੇਸ਼ਾਂ ਜਾਂ ਜੀਵਨ-ਘਟਨਾਵਾਂ ਅਤੇ ਚਮਤਕਾਰਾਂ ਆਦਿ ਦੀਆਂ ਮੌਖਿਕ ਪਰੰਪਰਾਵਾਂ ਨੂੰ ਕਲਮਬੱਧ ਕਰਨ ਦੀ ਲੰਬੀ ਇਤਿਹਾਸਕ ਪਰੰਪਰਾ ਮੌਜੂਦ ਰਹੀ ਹੈ। ਜਿਵੇਂ ਭਾਰਤੀ ਸਾਹਿਤ ਵਿਚ ਰਾਮਾਇਣ, ਮਹਾਂਭਾਰਤ ਅਤੇ ਪੁਰਾਣ ਗ੍ਰੰਥ ਹਨ ਇਸੇ ਪ੍ਰਕਾਰ ਬੁੱਧ ਨਾਲ ਸੰਬੰਧਿਤ ਅਵਦਾਨ ਸ਼ਕਤ, ਜਾਤਕ ਕਥਾਵਾਂ ਅਤੇ ਲਲਿਤ ਵਿਸਥਾਰ; ਸਾਮੀ ਸਾਹਿਤ ਵਿਚ ਅਜਿਹੀ ਪਰੰਪਰਾ ਨੂੰ ਮਲਫੂਜਾਤ ਕਿਹਾ ਜਾਂਦਾ ਹੈ। ਬਾਈਬਲ ਅਤੇ ਹਦੀਸਾਂ ਵਿਚ ਦਰਜ ਕਥਾ-ਕਹਾਣੀਆਂ ਵੀ ਇਸੇ ਸੰਦਰਭ ਤੋਂ ਅੰਕਿਤ ਕੀਤੀਆਂ ਗਈਆਂ ਹਨ। ਯੂਨਾਨੀ ਸਾਹਿਤ ਪਰੰਪਰਾ ਵਿਚ ਇਸ ਨੂੰ 'ਹੈਗਿਓਗ੍ਰਾਫਿਕ ਲਿਟਰੇਚਰ' (Hagiographic Literature) ਕਿਹਾ ਜਾਂਦਾ ਹੈ, ਜਿਸ ਦਾ ਅਰਥ ਹੈ, 'ਸੰਤਾਂ ਮਹਾਤਮਾਵਾਂ ਆਦਿਕ ਹਸਤੀਆਂ ਦਾ ਪਵਿੱਤਰ ਜੀਵਨ।'

ਸਿੱਖ-ਪਰੰਪਰਾ ਵਿਚ ਵਿਸ਼ੇਸ਼ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਪ੍ਰਚਲਿਤ ਰਵਾਇਤਾਂ, ਚਮਤਕਾਰਾਂ, ਉਪਦੇਸ਼ਾਂ ਤੇ ਇਤਿਹਾਸਕ ਘਟਨਾਵਾਂ ਬਾਰੇ ਮੌਖਿਕ ਪਰੰਪਰਾਵਾਂ ਦੇ ਲਿਖਤੀ ਸੰਗ੍ਰਹਿ ਨੂੰ ਜਨਮ ਸਾਖੀ ਪਰੰਪਰਾ ਦਾ ਨਾਂ ਦਿੱਤਾ ਗਿਆ ਹੈ। ਜਨਮ ਸਾਖੀ ਪਰੰਪਰਾ ਭਾਵ ਜਨਮ ਸਾਖੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ-ਬ੍ਰਿਤਾਂਤ ਅਨੇਕਾਂ ਸਾਖੀਆਂ ਅਤੇ ਗੋਸ਼ਟੀਆਂ ਰਾਹੀਂ ਸੰਕਲਨ ਕੀਤਾ ਗਿਆ ਹੈ। ਜਨਮ ਸਾਖੀਆਂ ਦੀਆਂ ਮੁੱਖ ਰੂਪ ਵਿਚ ਪੰਜ ਪ੍ਰਤੀਨਿਧ ਸ਼ਾਖਾਵਾਂ ਹੇਠ ਲਿਖੇ ਅਨੁਸਾਰ ਹਨ:

* *ਸਹਾਇਕ ਰੀਸਰਚ ਸਕਾਲਰ, ਸ੍ਰੀ ਕਲਗੀਧਰ ਨਿਵਾਸ, ਸੈਕਟਰ ੨੭-ਬੀ, ਚੰਡੀਗੜ੍ਹ।*

੧. ਪੁਰਾਤਨ ਜਨਮ ਸਾਖੀ;

੨. ਮਿਹਰਬਾਨ ਵਾਲੀ ਜਨਮ ਸਾਖੀ (ਸੱਚਖੰਡ ਪੋਥੀ);

੩. ਆਦਿ ਸਾਖੀਆਂ (ਸ਼ੰਭੂ ਨਾਥ ਵਾਲੀ ਜਨਮ ਪੱਤਰੀ);

੪. ਜਨਮ ਸਾਖੀ ਭਾਈ ਬਾਲਾ;

੫. ਗਿਆਨ ਰਤਨਾਵਲੀ (ਭਾਈ ਮਨੀ ਸਿੰਘ ਵਾਲੀ ਜਨਮ ਸਾਖੀ)।

ਇਨ੍ਹਾਂ ਜਨਮ ਸਾਖੀਆਂ ਤੋਂ ਇਲਾਵਾ ਹੋਰ ਵੀ ਜਨਮ ਸਾਖੀਆਂ ਦੇ ਪ੍ਰਕਾਸ਼ਿਤ ਰੂਪ ਪ੍ਰਾਪਤ ਹਨ ਪਰ ਇਨ੍ਹਾਂ ਉਪਰੋਕਤ ਜਨਮ ਸਾਖੀਆਂ ਨੂੰ ਮੁੱਢਲੀਆਂ ਜਨਮ ਸਾਖੀਆਂ ਆਖਿਆ ਜਾਂਦਾ ਹੈ ਜਿਨ੍ਹਾਂ ਬਾਰੇ ਅਸੀਂ ਸੰਖੇਪ ਵੇਰਵਾ ਦੇ ਰਹੇ ਹਾਂ।

੧. ਪੁਰਾਤਨ ਜਨਮ ਸਾਖੀ : ਇਸ ਜਨਮ ਸਾਖੀ ਨੂੰ ਸਭ ਤੋਂ ਪਹਿਲਾਂ ਭਾਈ ਵੀਰ ਸਿੰਘ ਜੀ ਨੇ ੧੯੨੬ ਈ. ਵਿਚ ਸੰਪਾਦਿਤ ਕਰ ਕੇ ਛਪਵਾਇਆ ਸੀ। ਅਸਲ ਵਿਚ ਇਸ ਜਨਮ ਸਾਖੀ ਦਾ ਨਾਂ ਸਾਖੀਕਾਰ ਨੇ 'ਸਾਖੀ ਬਾਬੇ ਨਾਨਕ ਜੀ ਕੀ' ਰੱਖਿਆ ਹੈ। ਭਾਈ ਵੀਰ ਸਿੰਘ ਜੀ ਨੇ ਇਸ ਸਾਖੀ ਨੂੰ ਸਭ ਤੋਂ ਪੁਰਾਣੀ ਮੰਨ ਕੇ ਇਸ ਦਾ ਨਾਂ 'ਪੁਰਾਤਨ ਜਨਮ ਸਾਖੀ' ਨਿਸਚਿਤ ਕੀਤਾ ਹੈ। ਉਨ੍ਹਾਂ ਨੇ ਇਸ ਸਾਖੀ ਨੂੰ ਸੰਪਾਦਿਤ ਕਰਨ ਵੇਲੇ ਇਸ ਸਾਖੀ ਦੇ ਤਿੰਨ ਨੁਸਖਿਆਂ ਦੀਆਂ ਪੋਥੀਆਂ ਨੂੰ ਆਧਾਰ ਬਣਾਇਆ ਹੈ—ਇਕ ਵਲਾਇਤ ਵਾਲੀ ਜਨਮ ਸਾਖੀ, ਦੂਜੀ ਹਾਫਿਜ਼ਾਬਾਦ ਵਾਲੀ ਜਨਮ ਸਾਖੀ ਅਤੇ ਤੀਜੀ ਸਿੰਘ ਸਭਾ ਲਾਹੌਰ ਦੇ ਨੁਸਖੇ ਵਾਲੀ ਜਨਮ ਸਾਖੀ।

ਇਸ ਜਨਮ ਸਾਖੀ ਦੇ ਕਰਤਾ ਬਾਰੇ ਜਨਮ ਸਾਖੀ ਵਿੱਚੋਂ ਕੋਈ ਵੇਰਵਾ ਨਹੀਂ ਮਿਲਦਾ ਪਰ ਫਿਰ ਵੀ ਵਿਦਵਾਨਾਂ ਨੇ ਇਸ ਦੀ ਭਾਸ਼ਾ ਤੇ ਬੋਲੀ ਨੂੰ ਆਧਾਰ ਬਣਾ ਕੇ ਇਸ ਦਾ ਕਰਤਾ ਅਵਾਣਕਾਰੀ ਉਪ-ਬੋਲੀ ਖੇਤਰ ਦੇ ਪਿੰਡੀ ਘੇਬ ਜ਼ਿਲ੍ਹਾ ਕੈਂਬਲਪੁਰ (ਅਟਕ) ਦਾ ਨਿਵਾਸੀ ਸੇਵਾ ਦਾਸ ਨਾਂ ਦਾ ਕੋਈ ਸਾਧਕ ਨਿਸਚਿਤ ਕੀਤਾ ਹੈ। ਇਹ ਨਾਂ ਡਾ. ਮੈਕਾਲਿਫ਼ ਨੂੰ ਇਕ ਪੁਰਾਣੀ ਹੱਥਲਿਖਤ 'ਤੇ ਵੀ ਲਿਖਿਆ ਮਿਲਿਆ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ੧੬ ਵਰ੍ਹੇ ਪਹਿਲਾਂ ਦੀ ਲਿਖੀ ਹੋਈ ਹੈ। ਇਸ ਸਾਖੀ ਦਾ ਰਚਨਾ-ਕਾਲ ੧੫੮੮ ਈ. ਦੇ ਲੱਗਭਗ ਹੈ। ਇਸ ਸਾਖੀ ਦੀਆਂ ਕੁੱਲ ੫੭ ਸਾਖੀਆਂ ਹਨ ਜਿਨ੍ਹਾਂ ਦੇ ਬਿਰਤਾਂਤ ਬੜੇ ਸੰਖੇਪ ਅਤੇ ਭਾਵਪੂਰਤ ਹਨ। ਗੁਰੂ ਜੀ ਦੀ ਬਾਣੀ ਦੇ ਸ਼ਬਦਾਂ ਉੱਤੇ ਕਈ ਸਾਖੀਆਂ ਰਚੀਆਂ ਮਿਲਦੀਆਂ ਹਨ ਜਿਨ੍ਹਾਂ ਵਿਚ ਬਾਣੀ ਦੇ ਸ਼ਬਦਾਂ ਦਾ ਵਿਸ਼ੇਸ਼ ਤੌਰ 'ਤੇ ਉਚਾਰੇ ਜਾਣ ਦਾ ਉਲੇਖ ਹੈ। 'ਪੁਰਾਤਨ ਜਨਮ ਸਾਖੀ' ਦੀਆਂ ੫੭ ਸਾਖੀਆਂ ਵਿੱਚੋਂ ੧੫ ਸਾਖੀਆਂ ਦਾ ਸੰਬੰਧ ਗੁਰੂ ਨਾਨਕ ਸਾਹਿਬ ਦੇ ਉਦਾਸੀਆਂ ਉੱਤੇ ਜਾਣ ਤੋਂ ਪਹਿਲਾਂ ਦੇ ਜੀਵਨ ਨਾਲ ਹੈ। ੩੭ ਸਾਖੀਆਂ ਉਦਾਸੀਆਂ ਦੇ ਨਾਲ ਸੰਬੰਧਿਤ ਹਨ ਅਤੇ ੫ ਸਾਖੀਆਂ ਕਰਤਾਰਪੁਰ ਸਾਹਿਬ ਨਿਵਾਸ ਸਮੇਂ ਦੇ ਜੀਵਨ ਨਾਲ ਜੋੜੀਆਂ ਗਈਆਂ ਹਨ।

੨. ਮਿਹਰਬਾਨ ਵਾਲੀ ਜਨਮ ਸਾਖੀ (ਸੱਚਖੰਡ ਪੋਥੀ) : ਇਸ ਜਨਮ ਸਾਖੀ ਦਾ

ਲਿਖਾਰੀ ਮਿਹਰਬਾਨ ਹੈ, ਜੋ ਸ੍ਰੀ ਗੁਰੂ ਰਾਮਦਾਸ ਜੀ ਦੇ ਵੱਡੇ ਸਪੁੱਤਰ ਪ੍ਰਿਥੀ ਚੰਦ ਦਾ ਇਕਲੌਤਾ ਪੁੱਤਰ ਸੀ। ਮਿਹਰਬਾਨ ਦਾ ਅਸਲ ਨਾਮ 'ਮਨੋਹਰ ਦਾਸ' ਸੀ। ਮਿਹਰਬਾਨ ਤੇ ਭਾਈ ਗੁਰਦਾਸ ਜੀ ਸਮਕਾਲੀ ਸਨ। ਅਸਲ ਵਿਚ ਮਿਹਰਬਾਨ ਵਾਲੀ ਜਨਮ ਸਾਖੀ ਦਾ ਨਾਂ 'ਸੱਚਖੰਡ ਪੋਥੀ' ਹੈ ਅਤੇ ਇਸ ਨੂੰ 'ਗੋਸ਼ਟਾਂ ਬਾਬੇ ਦੀ ਜਨਮ ਸਾਖੀ ਦੀਆਂ' ਵੀ ਕਿਹਾ ਜਾਂਦਾ ਹੈ। ਮਨੋਹਰ ਦਾਸ ਮਿਹਰਬਾਨ ਨੇ ਇਸ ਜਨਮ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਘਟਨਾਵਾਂ ਨੂੰ ਗੁਰੂ ਜੀ ਦੀ ਬਾਣੀ ਦੀਆਂ ਟੂਕਾਂ ਦੇ ਪਰਮਾਰਥਾਂ ਨਾਲ ਸੰਬੰਧਿਤ ਕਰ ਕੇ ਲਿਖਿਆ ਹੈ। ਇਹੀ ਇਸ ਜਨਮ ਸਾਖੀ ਦੀ ਵਿਸ਼ੇਸ਼ਤਾ ਅਤੇ ਵਿਲੱਖਣਤਾ ਹੈ। ਇਸ ਜਨਮ ਸਾਖੀ ਦੇ ਤਿੰਨ ਭਾਗ ਹਨ ਜਿਨ੍ਹਾਂ ਵਿਚ ਪਹਿਲੇ, ਦੂਜੇ ਅਤੇ ਤੀਜੇ ਭਾਗ ਨੂੰ ਕ੍ਰਮਵਾਰ ਸੱਚਖੰਡ ਪੋਥੀ, ਹਰਿ ਜੀ ਪੋਥੀ ਅਤੇ ਚਤੁਰਭੁਜ ਪੋਥੀ ਕਿਹਾ ਜਾਂਦਾ ਹੈ। ਸੱਚਖੰਡ ਪੋਥੀ ਦੀਆਂ ੧੬੭ ਗੋਸ਼ਟੀਆਂ ਹਨ, ਜਿਨ੍ਹਾਂ ਵਿੱਚੋਂ ੧੫੩ ਗੋਸ਼ਟੀਆਂ ਹੀ ਉਪਲਬਧ ਹੋ ਸਕੀਆਂ ਹਨ।

ਪੋਥੀ ਹਰਿ ਜੀ ਅਤੇ ਪੋਥੀ ਚਤੁਰਭੁਜ ਲਿਖਣ ਵਾਲੇ ਦੋਵੇਂ ਮਿਹਰਬਾਨ ਦੇ ਛੋਟੇ ਪੁੱਤਰ ਸਨ ਅਤੇ ਇਨ੍ਹਾਂ ਤੋਂ ਵੱਡਾ ਸੋਢੀ ਕਰਨ ਮਲ ਸੀ। ਇਨ੍ਹਾਂ ਰਚਨਾਵਾਂ ਦੀ ਅੰਦਰਲੀ ਗਵਾਹੀ ਅਨੁਸਾਰ ਸੋਢੀ ਹਰਿ ਜੀ ਦੁਆਰਾ ਰਚਿਤ ਪੋਥੀ ੧੭੦੭ ਬਿਕ੍ਰਮੀ (੧੬੫੦ ਈ.) ਅਤੇ ਸੋਢੀ ਚਤੁਰਭੁਜ ਦੁਆਰਾ ੧੭੦੮ ਬਿ. (੧੬੫੧ ਈ.) ਨੂੰ ਅੰਮ੍ਰਿਤਸਰ ਵਿਖੇ ਪੂਰੀਆਂ ਕੀਤੀਆਂ ਗਈਆਂ। ਪੋਥੀ ਹਰਿ ਜੀ ਅਤੇ ਪੋਥੀ ਚਤੁਰਭੁਜ ਵਿਚ ਕ੍ਰਮਵਾਰ ੬੧ ਅਤੇ ੭੪ ਗੋਸ਼ਟਾਂ ਦਰਜ ਹਨ। ਇਹ ਸਾਰੀਆਂ ਗੋਸ਼ਟੀਆਂ ਗੁਰੂ ਨਾਨਕ ਸਾਹਿਬ ਦੇ ਕਰਤਾਰਪੁਰ ਸਾਹਿਬ ਦੇ ਜੀਵਨ ਨਾਲ ਸੰਬੰਧਿਤ ਹਨ। ਜਿੱਥੇ ਬਾਕੀ ਜਨਮ ਸਾਖੀਆਂ ਵਿਚ ਕਰਤਾਰਪੁਰ ਸਾਹਿਬ ਵਿਚ ਬਿਤਾਏ ਜੀਵਨ ਦਾ ਵੇਰਵਾ ਅੰਸ਼ਕ ਮਾਤਰ ਹੈ, ਉਥੇ ਇਨ੍ਹਾਂ ਪੋਥੀਆਂ ਵਿਚ ਇਸ ਦੇ ਵਿਸਥਾਰਪੂਰਨ ਵਰਣਨ ਹਨ।

੩. ਆਦਿ ਸਾਖੀਆਂ (ਸ਼ੰਭੂ ਨਾਥ ਵਾਲੀ ਜਨਮ ਪੱਤਰੀ) : ਇਸ ਜਨਮ ਸਾਖੀ ਦਾ ਅਸਲ ਨਾਂ 'ਜਨਮ ਪੱਤਰੀ ਬਾਬੇ ਜੀ ਕੀ' ਹੈ। ਇਹ ਜਨਮ ਸਾਖੀ ਪਹਿਲੀ ਵਾਰ ਸੰਪਾਦਿਤ ਰੂਪ ਵਿਚ ਡਾ. ਪਿਆਰ ਸਿੰਘ ਵੱਲੋਂ 'ਸ਼ੰਭੂ ਨਾਥ ਵਾਲੀ ਜਨਮ ਪੱਤਰੀ ਬਾਬੇ ਨਾਨਕ ਜੀ ਕੀ, ਪ੍ਰਸਿੱਧ ਨਾਂ ਆਦਿ ਸਾਖੀਆਂ' ਦੇ ਸਿਰਲੇਖ ਹੇਠ ੧੯੬੯ ਈ. ਵਿਚ ਪਟਿਆਲੇ ਤੋਂ ਪ੍ਰਕਾਸ਼ਿਤ ਕੀਤੀ ਗਈ ਸੀ। ਡਾ. ਮੋਹਨ ਸਿੰਘ ਦੀਵਾਨਾ ਨੇ ਇਸ ਨੂੰ 'ਆਦਿ ਸਾਖੀਆਂ' ਦਾ ਨਾਂ ਦਿੱਤਾ ਹੈ।

ਇਸ ਸਾਖੀ ਦੇ ਕਰਤਾ ਅਤੇ ਰਚਨਾ-ਕਾਲ ਬਾਰੇ ਸਾਖੀ ਵਿੱਚੋਂ ਕੋਈ ਜਾਣਕਾਰੀ ਨਹੀਂ ਮਿਲਦੀ। ਇਸ ਜਨਮ ਸਾਖੀ ਵਿੱਚੋਂ ਮਿਲਦੇ ਪ੍ਰਮਾਣਾਂ ਦੇ ਆਧਾਰ 'ਤੇ ਇਸ ਦਾ ਕਰਤਾ ਕੋਈ ਜੋਗੀ ਸੀ ਜਿਹੜਾ ਜੋਗ ਮੱਤ ਤੋਂ ਨਾਨਕ ਪੰਥੀਆਂ ਦੇ ਸੰਪਰਕ ਵਿਚ ਆਇਆ ਸੀ। ਇਸ ਦਾ ਰਚਨਾ-ਕਾਲ ੧੭੦੧ ਈਸਵੀ ਦੇ ਨੇੜੇ ਦਾ ਮੰਨਿਆ ਗਿਆ ਹੈ। 'ਆਦਿ ਸਾਖੀਆਂ' ਵਿਚ ਕੁੱਲ ੩੦ ਸਾਖੀਆਂ ਹਨ ਪਰ ਇਸ ਦੀਆਂ ਕਈ

ਸਾਖੀਆਂ ਵਿਚ ਇਕ ਤੋਂ ਵਧੇਰੇ ਸਾਖੀਆਂ ਜੁੜਨ ਨਾਲ ਇਨ੍ਹਾਂ ਦੀ ਗਿਣਤੀ ੫੦ ਦੇ ਲੱਗਭਗ ਹੋ ਜਾਂਦੀ ਹੈ।

੪. ਜਨਮ ਸਾਖੀ ਭਾਈ ਬਾਲਾ : ਜਨਮ ਸਾਖੀ ਪਰੰਪਰਾ ਦੀ ਸਭ ਤੋਂ ਵਧੇਰੇ ਪ੍ਰਸਿੱਧ ਤੇ ਚਰਚਿਤ ਜਨਮ ਸਾਖੀ 'ਜਨਮ ਸਾਖੀ ਭਾਈ ਬਾਲਾ' ਹੈ। ਜਨਮ ਸਾਖੀਆਂ ਦੇ ਵਿਕਾਸ-ਕ੍ਰਮ ਵਿਚ ਇਹ ਜਨਮ ਸਾਖੀ 'ਗਿਆਨ ਰਤਨਾਵਲੀ' (ਜਨਮ ਸਾਖੀ ਭਾਈ ਮਨੀ ਸਿੰਘ) ਤੋਂ ਪਹਿਲਾਂ ਅਤੇ 'ਆਦਿ ਸਾਖੀਆਂ' ਤੋਂ ਬਾਅਦ ਵਿਚ ਆਉਂਦੀ ਹੈ। ਇਸ ਜਨਮ ਸਾਖੀ ਦੀਆਂ ਸਾਖੀਆਂ ਉਪਰੋਕਤ ਦਿੱਤੀਆਂ ਜਨਮ ਸਾਖੀਆਂ ਤੋਂ ਲੈ ਕੇ ਲਿਖੀਆਂ ਗਈਆਂ ਹਨ ਅਤੇ ਕੁਝ ਇਸ ਦੇ ਲੇਖਕ ਦੀਆਂ ਆਪਣੀਆਂ ਕਲਪਨਾਵਾਂ ਹਨ। ਇਸ ਜਨਮ ਸਾਖੀ ਦੇ ਬਹੁਤ ਸਾਰੇ ਹੱਥਲਿਖਤ ਤੇ ਪ੍ਰਕਾਸ਼ਿਤ ਰੂਪ ਪ੍ਰਾਪਤ ਹੁੰਦੇ ਹਨ, ਜਿਨ੍ਹਾਂ ਵਿਚ ਸਾਖੀਆਂ ਦੀ ਗਿਣਤੀ ਭਿੰਨ-ਭਿੰਨ ਹੈ। ਇਹ ਜਨਮ ਸਾਖੀ ਹੰਦਾਲੀਆਂ ਦੀ ਰਚਨਾ ਮੰਨੀ ਗਈ ਹੈ। ਹੰਦਾਲੀਆਂ ਨੇ ਬਾਬਾ ਹੰਦਾਲ ਦੀ ਪ੍ਰਤਿਸ਼ਠਾ ਨੂੰ ਵਧਾਉਣ ਲਈ ਇਸ ਸਾਖੀ ਨੂੰ ਹੋਂਦ ਵਿਚ ਲਿਆਂਦਾ ਸੀ। ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੇ ਚਰਿੱਤਰ ਨੂੰ ਵੀ ਦੂਸ਼ਿਤ ਕਰਨ ਦੀ ਕੋਸ਼ਿਸ਼ ਕੀਤੀ ਹੈ।

ਇਸ ਜਨਮ ਸਾਖੀ ਦਾ ਲੇਖਕ ਇਸ ਦੇ ਆਪਣੇ ਕਥਨ ਮੁਤਾਬਿਕ ਪੈੜਾ ਮੋਖਾ ਹੈ, ਜਿਸ ਨੇ ਭਾਈ ਬਾਲੇ ਨਾਂ ਦੇ ਪਾਤਰ ਦੇ ਮੂੰਹੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਇਨ੍ਹਾਂ ਸਾਖੀਆਂ ਨੂੰ ਸੁਣ ਕੇ ਲਿਖਿਆ ਸੀ। ਜੇਕਰ ਇਸ ਕਥਨ ਨੂੰ ਸਹੀ ਮੰਨ ਲਿਆ ਜਾਵੇ ਤਾਂ ਇਸ ਸਾਖੀ ਦਾ ਰਚਨਾ-ਕਾਲ ਸੰਮਤ ੧੫੮੨ ਬਣਦਾ ਹੈ ਪਰ ਇਸ ਸਮੇਂ ਤਕ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਦਾ ਮਿਲਾਪ ਗੁਰੂ ਨਾਨਕ ਸਾਹਿਬ ਨਾਲ ਨਹੀਂ ਹੋਇਆ ਸੀ। ਇਸ ਕਰਕੇ ਵਿਦਵਾਨਾਂ ਨੂੰ ਇਸ ਦੇ ਕਰਤਾ ਤੇ ਰਚਨਾ-ਕਾਲ ਸਬੰਧੀ ਸ਼ੰਕਾ ਹੈ। ਜ਼ਿਆਦਾਤਰ ਵਿਦਵਾਨ ਠੋਸ ਦਲੀਲਾਂ ਦੇ ਆਧਾਰ 'ਤੇ ਇਹ ਸਿੱਧ ਕਰਦੇ ਹਨ ਕਿ ਜਨਮ ਸਾਖੀ ਗੁਰੂ ਅੰਗਦ ਸਾਹਿਬ ਨੇ ਨਹੀਂ ਲਿਖਵਾਈ ਅਤੇ ਨਾ ਹੀ ਕਿਸੇ ਭਾਈ ਬਾਲੇ ਨਾਂ ਦੇ ਪਾਤਰ ਤੋਂ ਇਨ੍ਹਾਂ ਸਾਖੀਆਂ ਨੂੰ ਗੁਰੂ ਅੰਗਦ ਸਾਹਿਬ ਨੇ ਸੁਣਿਆ ਸੀ। ਬਾਲਾ ਕੋਈ ਇਤਿਹਾਸਕ ਵਿਅਕਤੀ ਨਹੀਂ ਸਗੋਂ ਇਕ ਕਲਪਨਾ ਪ੍ਰਸੂਤ ਪੁਰਸ਼ ਹੈ। ਸ. ਕਰਮ ਸਿੰਘ ਹਿਸਟੋਰੀਅਨ ਇਸ ਧਾਰਨਾ ਦੇ ਮੋਹਰੀ ਵਿਦਵਾਨਾਂ ਵਿੱਚੋਂ ਹਨ। ਉਨ੍ਹਾਂ ਦੀ ਇਸ ਧਾਰਨਾ ਦਾ ਆਧਾਰ 'ਜਨਮ ਸਾਖੀ ਭਾਈ ਬਾਲਾ' ਵਿਚ ਆਈਆਂ ਬਹੁਤ ਸਾਰੀਆਂ ਅਸੰਭਵ ਗੱਲਾਂ, ਭੁੱਲਾਂ ਅਤੇ ਗੁਰੂ ਨਾਨਕ ਸਾਹਿਬ ਦੇ ਚਰਿੱਤਰ ਨੂੰ ਦੂਸ਼ਿਤ ਕਰਨ ਵਾਲੀਆਂ ਅਣਹੋਣੀਆਂ ਸਾਖੀਆਂ ਆਦਿਕ ਹਨ। ਉਨ੍ਹਾਂ ਨੇ 'ਪਰਚੀ ਬਾਬਾ ਹੰਦਾਲ' ਅਤੇ 'ਜਨਮ ਸਾਖੀ ਭਾਈ ਬਾਲਾ' ਦੋਵਾਂ ਦੀ ਸਮਾਨਤਾ ਤੋਂ ਇਹ ਸਪੱਸ਼ਟ ਕੀਤਾ ਹੈ ਕਿ ਇਹ ਰਚਨਾ ਹੰਦਾਲ ਦੀ ਮਾਣ- ਪ੍ਰਤਿਸ਼ਠਾ ਦੇ ਬਰਾਬਰ ਗੁਰੂ ਨਾਨਕ ਸਾਹਿਬ ਨੂੰ ਨੀਵਾਂ ਦਰਸਾ ਕੇ ਹੰਦਾਲ ਨੂੰ ਵਡਿਆਉਣ ਲਈ ਲਿਖੀ ਗਈ ਹੈ। ਇਸ ਜਨਮ ਸਾਖੀ ਦਾ ਕਰਤਾ ਹੰਦਾਲ ਦਾ ਪੁੱਤਰ ਬਾਲ ਚੰਦ ਹੈ ਜਿਸ ਦਾ ਨਾਂ 'ਪਰਚੀ

ਬਾਬਾ ਹੰਦਾਲ' ਵਿਚ 'ਬਾਲਾ' ਕਰਕੇ ਵੀ ਆਇਆ ਹੈ। ਬਾਲਾ ਗੁਰੂ ਨਾਨਕ ਸਾਹਿਬ ਦਾ ਬਚਪਨ ਦਾ ਸਾਥੀ ਸੀ, ਇਸ ਕਥਨ ਦੀ ਪੁਸ਼ਟੀ ਕਿਸੇ ਹੋਰ ਜਨਮ ਸਾਖੀ ਜਾਂ ਪ੍ਰਮਾਣਿਕ ਇਤਿਹਾਸਕ ਸ੍ਰੋਤ ਤੋਂ ਨਹੀਂ ਹੁੰਦੀ। ਇਸ ਜਨਮ ਸਾਖੀ ਦਾ ਰਚਨਾ-ਕਾਲ ੧੬੫੮ ਈ. ਦੇ ਕਰੀਬ ਮੰਨਿਆ ਜਾਂਦਾ ਹੈ। ਇਸ ਦੀਆਂ ੭੫ ਦੇ ਲੱਗਭਗ ਸਾਖੀਆਂ ਹਨ। ਇਨ੍ਹਾਂ ਵਿਚ ਗੁਰੂ ਜੀ ਦੇ ਜੀਵਨ-ਸੰਬੰਧੀ ਸਾਧਾਰਨ ਵਿਵਰਣ ਤੋਂ ਛੁਟ, ਉਨ੍ਹਾਂ ਦੀਆਂ ਕਾਸਮਿਕ ਉਡਾਰੀਆਂ, ਪਰਬਤਾਂ ਅਤੇ ਖੰਡਾਂ ਦੇ ਆਰੋਹਣ ਆਦਿਕ ਬਹੁਤ ਸਾਰੀਆਂ ਕਾਲਪਨਿਕ ਸਾਖੀਆਂ ਹਨ, ਜਿਨ੍ਹਾਂ ਦਾ ਗੁਰੂ ਜੀ ਦੇ ਜੀਵਨ ਨਾਲ ਕੋਈ ਸੰਬੰਧ ਨਹੀਂ।

੫. ਗਿਆਨ ਰਤਨਾਵਲੀ (ਭਾਈ ਮਨੀ ਸਿੰਘ ਵਾਲੀ ਜਨਮ ਸਾਖੀ) : ਜਨਮ ਸਾਖੀ ਪਰੰਪਰਾ ਦੀ ਇਹ ਮਹੱਤਵਪੂਰਨ ਰਚਨਾ ਗੁਰਮਤਿ ਦੇ ਧੁਰੰਤਰ ਵਿਦਵਾਨ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੇ ਟੀਕੇ 'ਤੇ ਆਧਾਰਿਤ ਹੈ। ਇਸ ਜਨਮ ਸਾਖੀ ਦਾ ਨਾਂ 'ਗਿਆਨ ਰਤਨਾਵਲੀ' ਹੈ ਪਰ ਕਿਉਂਕਿ ਪਰੰਪਰਕ ਤੌਰ 'ਤੇ ਇਹ ਰਚਨਾ ਭਾਈ ਮਨੀ ਸਿੰਘ ਜੀ ਨਾਲ ਜੋੜੀ ਜਾਂਦੀ ਹੈ, ਇਸੇ ਲਈ ਇਸ ਦਾ ਨਾਂ 'ਭਾਈ ਮਨੀ ਸਿੰਘ ਵਾਲੀ ਜਨਮ ਸਾਖੀ' ਕਰਕੇ ਮਸ਼ਹੂਰ ਹੈ। ਅਸਲ ਵਿਚ ਇਸ ਜਨਮ ਸਾਖੀ ਨੂੰ ਭਾਈ ਮਨੀ ਸਿੰਘ ਜੀ ਨੇ ਨਹੀਂ ਲਿਖਿਆ ਸਗੋਂ ਇਹ ਰਚਨਾ ਭਾਈ ਸੂਰਤ ਸਿੰਘ ਚਨਿਓਟ ਵਾਸੀ ਦੀ ਹੈ, ਜੋ ਭਾਈ ਮਨੀ ਸਿੰਘ ਜੀ ਦੀ ਸੰਗਤ ਵਿਚ ਰਹਿੰਦਾ ਸੀ। ਭਾਈ ਮਨੀ ਸਿੰਘ ਜੀ ਦੇ ਨਾਂ ਉੱਪਰ ਲਿਖੇ ਜਾਣ ਦੀ ਪਰੰਪਰਾ ਸਮਰਪਿਤ ਭਾਵਨਾ ਹੈ। 'ਗਿਆਨ ਰਤਨਾਵਲੀ' ਦਾ ਟੀਕਾ ਭਾਈ ਸਾਹਿਬ ਨੇ ਕਥਾ ਦੇ ਰੂਪ ਵਿਚ ਕੀਤਾ, ਜਿਸ ਨੂੰ ਅੱਗੋਂ ਭਾਈ ਗੁਰਬਖ਼ਸ਼ ਸਿੰਘ ਪਾਸੋਂ ਸੁਣ ਕੇ ਭਾਈ ਸੂਰਤ ਸਿੰਘ ਨੇ ਵਾਰਤਕ ਵਿਚ ਲਿਖਿਆ। ਭਾਈ ਗੁਰਬਖਸ਼ ਸਿੰਘ ਬਾਬਾ ਬੁੱਢਾ ਜੀ ਦੀ ਵੰਸ਼ ਵਿੱਚੋਂ ਸਨ। ਇਨ੍ਹਾਂ ਦਾ ਪਹਿਲਾ ਨਾਂ ਰਾਮ ਕੁੰਵਰ ਸੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕ ਕੇ ਗੁਰਬਖਸ਼ ਸਿੰਘ ਬਣੇ ਸੀ। ਇਸ ਸਾਖੀ ਦਾ ਰਚਨਾ-ਕਾਲ ੧੭੩੫ ਤੋਂ ੧੭੭੦ ਦੇ ਲੱਗਭਗ ਦੱਸਿਆ ਜਾਂਦਾ ਹੈ।

'ਗਿਆਨ ਰਤਨਾਵਲੀ' ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀਆਂ ੪੫ ਪਉੜੀਆਂ 'ਤੇ ਆਧਾਰਿਤ ਹੈ ਪਰ ਇਸ ਦੇ ਬਾਵਜੂਦ ਇਹ ਵਾਰ ਦੀ ਵਿਆਖਿਆ ਮਾਤਰ ਨਹੀਂ ਸਗੋਂ ਇਨ੍ਹਾਂ ਪਉੜੀਆਂ ਦੇ ਆਧਾਰ 'ਤੇ ਗੁਰੂ ਨਾਨਕ ਸਾਹਿਬ ਦਾ ਸਮੁੱਚਾ ਜੀਵਨ ਚਿਤਰਿਆ ਗਿਆ ਹੈ। ਇਸ ਰਚਨਾ ਦੀਆਂ ਪਹਿਲੀਆਂ ਕੁਝ ਪਉੜੀਆਂ ਗੁਰੂ ਜੀ ਦੇ ਪੂਰਬਲੇ ਯੁੱਗ ਦਾ ਵਰਣਨ ਕਰਦੀਆਂ ਹਨ ਅਤੇ ੨੩ਵੀਂ ਪਉੜੀ ਤੋਂ ੪੫ਵੀਂ ਪਉੜੀ ਤਕ ਸ੍ਰੀ ਗੁਰੂ ਨਾਨਕ ਸਾਹਿਬ ਦਾ ਜੀਵਨ-ਬ੍ਰਿਤਾਂਤ ਦਿੱਤਾ ਗਿਆ ਹੈ। ਇਸ ਵਿਚ ੨੧੯ ਸਾਖੀਆਂ ਪਉੜੀਆਂ ਦੀ ਵਿਆਖਿਆ ਨਮਿਤ ਲਿਖੀਆਂ ਗਈਆਂ ਹਨ। ਇਸ ਸਾਖੀ ਨੂੰ ਪੜ੍ਹਨ 'ਤੇ ਪਤਾ ਲੱਗਦਾ ਹੈ ਕਿ ਭਾਈ ਗੁਰਦਾਸ ਜੀ ਦੀ ਵਾਰ ਦਾ ਇਸ

ਵਿਚ ਕੇਵਲ ਆਸਰਾ ਹੀ ਲਿਆ ਗਿਆ ਹੈ, ਕਿਉਂਕਿ ਬਹੁਤ ਸਾਰੀਆਂ ਸਾਖੀਆਂ ਅਜਿਹੀਆਂ ਹਨ ਜਿਨ੍ਹਾਂ ਦਾ ਵਾਰ ਨਾਲ ਕੋਈ ਸੰਬੰਧ ਨਹੀਂ। ਸਾਖੀ ਦੇ ਕਰਤਾ ਨੇ ਇਸ ਦੇ ਅਰੰਭ ਵਿਚ ਲਿਖਿਆ ਹੈ ਕਿ ਉਸ ਨੇ ਇਹ ਸਾਖੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਸੁਣੀਆਂ ਹਨ ਪਰ ਉਸ ਨੇ ਪਹਿਲਾਂ ਹੋਂਦ ਵਿਚ ਆ ਚੁੱਕੀਆਂ ਸਾਰੀਆਂ ਜਨਮ ਸਾਖੀਆਂ ਤੋਂ ਵੀ ਪੂਰਾ ਲਾਭ ਉਠਾਇਆ ਹੈ।

ਇਨ੍ਹਾਂ ਜਨਮ ਸਾਖੀਆਂ ਦਾ ਅਰੰਭ ਅਤੇ ਵਿਕਾਸ ਗੁਰੂ ਨਾਨਕ ਸਾਹਿਬ ਦੇ ਜੀਵਨ-ਬ੍ਰਿਤਾਂਤ ਨਾਲ ਹੋਇਆ ਹੈ, ਇਸ ਕਰਕੇ ਜਨਮ ਸਾਖੀ ਤੋਂ ਭਾਵ ਗੁਰੂ ਸਾਹਿਬ ਦਾ ਅਧਿਆਤਮਕ ਜੀਵਨ-ਬ੍ਰਿਤਾਂਤ ਹੈ। ਜਨਮ ਸਾਖੀ ਆਪਣੇ ਮੂਲ ਰੂਪ ਵਿਚ ਪਹਿਲਾਂ ਬੜੀ ਸੰਖਿਪਤ ਰਹੀ ਹੋਵੇਗੀ ਜਿਸ ਦੀ ਉਦਾਹਰਣ 'ਪੁਰਾਤਨ ਜਨਮ ਸਾਖੀ' ਹੈ, ਪਰ ਬਾਅਦ ਵਿਚ ਇਨ੍ਹਾਂ ਦਾ ਆਕਾਰ ਵਧਦਾ ਗਿਆ ਅਤੇ ਸਾਖੀਆਂ ਦੀ ਗਿਣਤੀ ੫੭੫ ਤਕ ਪਹੁੰਚ ਗਈ। ਇਹ ਸਾਖੀਆਂ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਹੀ ਹੋਂਦ ਵਿਚ ਆਈਆਂ ਹਨ। ਇਹ ਪਰੰਪਰਾ ਰਵਾਇਤਾਂ ਅਧੀਨ ਸ੍ਰੀ ਗੁਰੂ ਰਾਮਦਾਸ ਜੀ ਦੇ ਨਿਕਟਵਰਤੀ ਸਿੱਖਾਂ ਤੋਂ ਉਨ੍ਹਾਂ ਦੀ ਔਲਾਦ ਰਾਹੀਂ ਸੀਨਾ-ਬ-ਸੀਨਾ ਚੱਲਦੀਆਂ ਰਹੀਆਂ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਇਨ੍ਹਾਂ ਨੂੰ ਲਿਖਤੀ ਰੂਪ ਵਿਚ ਦਿੱਤਾ ਜਾਣ ਲੱਗ ਪਿਆ। ਇਹ ਸਾਖੀਆਂ ਆਪਣੇ ਧਾਰਮਿਕ ਤੇ ਸਦਾਚਾਰਕ ਵਾਤਾਵਰਨ ਤੋਂ ਪ੍ਰਭਾਵਿਤ ਹੋ ਕੇ ਲਿਖੀਆਂ ਗਈਆਂ ਹਨ। ਗੁਰੂ ਨਾਨਕ ਸਾਹਿਬ ਦਾ ਸਮਕਾਲੀ ਧਾਰਮਿਕ ਵਾਤਾਵਰਨ ਕਰਾਮਾਤੀ ਅਤੇ ਚਮਤਕਾਰੀ ਪੁਰਾਣਿਕ ਤੇ ਸਾਮੀ ਕਥਾ-ਕਹਾਣੀਆਂ ਨਾਲ ਭਰਪੂਰ ਸੀ ਜਿਸ ਦਾ ਪ੍ਰਭਾਵ ਸਾਖੀਕਾਰਾਂ ਨੇ ਸਹਿਜੇ ਹੀ ਕਬੂਲਿਆ ਲੱਗਦਾ ਹੈ।

ਜਨਮ ਸਾਖੀਆਂ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਇਨ੍ਹਾਂ ਦੇ ਲਿਖਾਰੀ ਅਤਿ ਅਧਿਕ ਸ਼ਰਧਾਲੂ ਅਤੇ ਸਿੱਖ ਧਰਮ ਦੇ ਪੈਰੋਕਾਰ ਸਨ, ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਜੀਵਨ ਨੂੰ ਕਲਾਮਈ, ਮਨੋਹਰ ਢੰਗ ਨਾਲ ਚਿਤਰਿਆ ਹੈ। ਚੇਲੇ ਦੀ ਇਹ ਹਾਰਦਿਕ ਇੱਛਾ ਹੁੰਦੀ ਹੈ ਕਿ ਉਹ ਆਪਣੇ ਪੂਜਯ ਗੁਰੂ ਜਾਂ ਮਹਾਂਪੁਰਸ਼ਾਂ ਦੀ ਯਾਦ ਅਤੇ ਉਪਦੇਸ਼ ਨੂੰ ਲੋਕ-ਮਨ ਵਿਚ ਸਥਾਈ ਤੇ ਸਦੀਵੀ ਪ੍ਰੇਰਨਾ ਦਾ ਸੋਮਾ ਬਣਾ ਸਕੇ। ਜਨਮ ਸਾਖੀਆਂ ਗੁਰੂ ਜੀ ਦੇ ਜੀਵਨ-ਤੱਥਾਂ ਨੂੰ ਸਾਂਭਣ ਅਤੇ 'ਬਹੁ ਜਨਹਿਤਾਇ' ਦੇ ਉਦੇਸ਼ ਨੂੰ ਮੁੱਖ ਰੱਖ ਕੇ ਲਿਖੀਆਂ ਗਈਆਂ ਹਨ। ਇਹ ਗੱਲ ਜਗਤ-ਪ੍ਰਸਿੱਧ ਹੈ ਕਿ ਮਹਾਂਪੁਰਸ਼ਾਂ ਦੇ ਮੁੱਢਲੇ ਜੀਵਨ ਦੇ ਠੀਕ ਹਾਲਾਤ ਦਾ ਪਤਾ ਨਹੀਂ ਲੱਗਦਾ। ਉਸ ਦਾ ਕਾਰਨ ਸਪੱਸ਼ਟ ਹੈ ਕਿ ਮਹਾਂਪੁਰਖਾਂ ਦੇ ਮੁੱਢਲੇ ਜੀਵਨ ਸਮੇਂ ਲੋਕ ਉਨ੍ਹਾਂ ਵੱਲ ਧਿਆਨ ਨਹੀਂ ਕਰਦੇ। ਇਸ ਪ੍ਰਕਾਰ ਉਨ੍ਹਾਂ ਦਾ ਇਹ ਸਮਾਂ ਅਣਗੌਲਿਆ ਹੀ ਲੰਘ ਜਾਂਦਾ ਹੈ, ਜਦੋਂ ਉਹ ਵੱਡਾ ਕੰਮ ਕਰ ਕੇ ਸਥਾਪਿਤ ਹੋ ਜਾਂਦੇ ਹਨ ਤਾਂ ਉਨ੍ਹਾਂ ਦੀਆਂ ਪ੍ਰਾਪਤੀਆਂ ਨੂੰ ਮੁੱਖ ਰੱਖ ਕੇ ਉਨ੍ਹਾਂ ਦਾ ਬਚਪਨ ਤੇ ਜੀਵਨ ਦੇ ਹਾਲ ਮਗਰੋਂ ਲਿਖਣ ਦਾ ਯਤਨ ਕੀਤਾ ਜਾਂਦਾ ਹੈ।

ਸਾਖੀਕਾਰਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਜੀਵਨ-ਘਟਨਾਵਾਂ ਦੀ ਘਾਟ ਨੂੰ ਪੂਰਾ ਕਰਨ ਲਈ ਉਸ ਸਮੇਂ ਦੇ ਪ੍ਰਚਲਿਤ ਸਾਹਿਤ ਦੀ ਵਰਤੋਂ ਵੀ ਕੀਤੀ ਹੈ। ਇਸੇ ਲਈ ਉਨ੍ਹਾਂ ਨੇ ਉਹ ਸਭ ਕੁਝ ਗੁਰੂ ਜੀ ਦੇ ਨਾਂ ਨਾਲ ਜੋੜ ਦਿੱਤਾ ਜੋ ਹੋਰਨਾਂ ਮਹਾਂਪੁਰਸ਼ਾਂ ਦੀ ਵਡਿਆਈ ਦਾ ਆਧਾਰ ਰਿਹਾ ਹੈ। ਇਹੋ ਜਿਹੇ ਤੱਥਾਂ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖਸੀਅਤ ਚਮਤਕਾਰੀ ਅਤੇ ਕਰਾਮਾਤੀ ਮਹਾਂਪੁਰਸ਼ ਵਜੋਂ ਪ੍ਰਗਟ ਹੁੰਦੀ ਹੈ, ਜਿਵੇਂ 'ਨੂਰ ਸ਼ਾਹ ਨਿਸਤਾਰਾ' ਵਾਲੀ ਸਾਖੀ ਦੇਖੀ ਜਾ ਸਕਦੀ ਹੈ। ਇਹੋ ਜਿਹੀ ਹੀ ਰਲਦੀ-ਮਿਲਦੀ ਸਾਖੀ ਜੋਗੀਆਂ ਦੇ ਸਾਹਿਤ ਵਿਚ ਮਛੰਦਰ ਨਾਥ ਅਤੇ ਗੋਰਖ ਨਾਥ ਨਾਲ ਵੀ ਸੰਬੰਧਿਤ ਹੈ। ਜਿਵੇਂ ਪਹਿਲਾਂ ਦੱਸਿਆ ਹੈ ਕਿ ਗੁਰੂ ਸਾਹਿਬ ਦੇ ਸਮੇਂ ਹਿੰਦੂ ਧਰਮ ਦੀਆਂ ਪੁਰਾਣਿਕ ਕਥਾ-ਕਹਾਣੀਆਂ, ਦੇਵੀ-ਦੇਵਤਿਆਂ ਦੇ ਚਮਤਕਾਰ, ਬੁੱਧ ਧਰਮ ਦੀਆਂ ਜਾਤਕ ਕਥਾਵਾਂ, ਪੀਰਾਂ-ਫ਼ਕੀਰਾਂ ਅਤੇ ਜੋਗੀਆਂ ਦੀਆਂ ਅਜ਼ਮਤਾਂ ਤੋਂ ਇਲਾਵਾ ਇਸਲਾਮਿਕ ਪਰੰਪਰਾਵਾਂ ਆਦਿਕ ਜਨ-ਸਾਧਾਰਨ ਦੀ ਸ਼ਰਧਾ ਦਾ ਵਿਸ਼ੇਸ਼ ਤੇ ਅਟੁੱਟ ਅੰਗ ਸਨ। ਇਸੇ ਸ਼ਰਧਾ ਦਾ ਸਹਾਰਾ ਲੈ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੇਜੱਸਵੀ ਸ਼ਖ਼ਸੀਅਤ ਨੂੰ ਲੋਕ-ਮਨਾਂ ਵਿਚ ਸਦੀਵੀ ਤੌਰ 'ਤੇ ਸ਼ਰਧਾ ਦਾ ਪਾਤਰ ਬਣਾਉਣ ਤੇ ਸਥਾਪਿਤ ਕਰਨ ਲਈ ਸਾਖੀਕਾਰ ਕਿਰਿਆਸ਼ੀਲ ਹੋਏ ਅਤੇ ਇਨ੍ਹਾਂ ਸਾਖੀਆਂ ਦੀ ਰਚਨਾ ਕੀਤੀ। ਇਸ ਰੰਗਤ ਅਧੀਨ ਚਿਤਰੀਆਂ ਸਾਖੀਆਂ ਜਾਂ ਘਟਨਾਵਾਂ ਭਾਵੇਂ ਗੁਰਬਾਣੀ ਅਤੇ ਗੁਰੂ ਜੀ ਦੇ ਵਿਅਕਤਿੱਤਵ ਨਾਲ ਮੇਲ ਨਹੀਂ ਖਾਂਦੀਆਂ ਪਰ ਲੋਕ-ਮਨ ਦੀ ਸ਼ਰਧਾ ਨੂੰ ਹੁਲਾਰਾ ਜ਼ਰੂਰ ਦਿੰਦੀਆਂ ਹਨ। ਇਸ ਕਥਨ ਵਿਚ ਕੋਈ ਦੂਜੀ ਰਾਇ ਨਹੀਂ ਕਿ ਗੁਰੂ ਸਾਹਿਬ ਮਹਾਨ ਯੁੱਗ ਪੁਰਸ਼ ਹਨ ਪਰ ਉਨ੍ਹਾਂ ਨੂੰ ਸਰਬ ਪ੍ਰਵਾਣਿਤ ਕਰਵਾਉਣ ਦੇ ਆਸ਼ੇ ਨਾਲ ਹਿੰਦੂ ਅਵਤਾਰਵਾਦੀ ਪਰੰਪਰਾ ਅਧੀਨ ਵਿਸ਼ਨੂੰ ਤੇ ਜਨਕ ਦਾ ਅਵਤਾਰ ਬਣਾ ਕੇ ਪੇਸ਼ ਕੀਤਾ ਗਿਆ ਹੈ। ਇਨ੍ਹਾਂ ਜਨਮ ਸਾਖੀਆਂ ਦੇ ਲੇਖਕਾਂ ਨੇ ਸਾਖੀਆਂ ਦੀ ਰਚਨਾ ਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਕੰਠ ਕੀਤੇ ਸ਼ਬਦ ਜਾਂ ਤੁਕਾਂ ਤੋਂ ਇਲਾਵਾ ਬਾਕੀ ਗੁਰੂ (ਸ੍ਰੀ ਗੁਰੂ ਅਰਜਨ ਦੇਵ ਜੀ) ਸਾਹਿਬਾਨ ਤਕ ਦੀ ਬਾਣੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਕਰ ਕੇ ਵਰਤਿਆ ਹੈ। ਜਿੱਥੇ ਗੁਰਬਾਣੀ ਦੀ ਪੂਰਤੀ ਹੁੰਦੀ ਨਾ ਦਿੱਸੀ ਤਾਂ ਅਪ੍ਰਮਾਣਿਕ (ਕੱਚੀ ਬਾਣੀ) ਗੁਰੂ ਜੀ ਦੇ ਨਾਂ 'ਤੇ ਜੋੜ ਦਿੱਤੀ ਗਈ। ਸਾਖੀਕਾਰਾਂ ਨੇ ਮੌਖਿਕ ਇਤਿਹਾਸ, ਸਮਾਜ ਵਿਚ ਪ੍ਰਚਲਿਤ ਲੋਕ-ਰੂੜ੍ਹੀਆਂ, ਲੋਕ-ਕਥਾਵਾਂ, ਦੈਵੀਅਤਾ, ਪਰਾਲੌਕਿਕਤਾ ਅਤੇ ਅਤਿਕਥਨੀ ਨੂੰ ਆਧਾਰ ਬਣਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਰਵ-ਦਿਗਵਿਜੈ ਕਰਦੇ ਦਰਸਾਇਆ ਹੈ। ਜਨਮ ਸਾਖੀਆਂ ਵਿਚ ਬਹੁਤੀਆਂ ਸਾਖੀਆਂ ਅਜਿਹੀਆਂ ਹਨ ਜਿਨ੍ਹਾਂ ਉੱਤੇ ਭਾਰਤੀ, ਪੁਰਾਣਿਕ ਅਤੇ ਸਾਮੀ ਪਰੰਪਰਾ ਦਾ ਪ੍ਰਭਾਵ ਪ੍ਰਤੱਖ ਨਜ਼ਰ ਆਉਂਦਾ ਹੈ। ਇਸ ਪ੍ਰਕਾਰ ਇਨ੍ਹਾਂ ਦੀ ਲਿਖਣ-ਵਿਧੀ ਵਿਗਿਆਨਕ ਨਹੀਂ ਸਗੋਂ ਪੁਰਾਣਿਕ ਹੈ। ਜਨਮ ਸਾਖੀਆਂ ਦੇ ਲਿਖਾਰੀਆਂ ਨੇ ਇਨ੍ਹਾਂ ਸਾਖੀਆਂ ਨੂੰ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਲਿਖਣ ਲਈ

ਵਰਤਿਆ ਹੈ, ਇਸ ਕਰਕੇ ਉਨ੍ਹਾਂ ਦੇ ਉਦੇਸ਼ 'ਤੇ ਕੋਈ ਸ਼ੰਕਾ ਨਹੀਂ ਕੀਤੀ ਜਾ ਸਕਦੀ।

ਸਾਖੀਕਾਰ ਇਸ ਯੁੱਗ ਦੇ ਮਹਾਂਨਾਇਕ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਲਿਖ ਰਹੇ ਸਨ, ਇਸ ਲਈ ਇਨ੍ਹਾਂ ਵਿਚ ਗੁਰੂ ਜੀ ਦੇ ਜੀਵਨ-ਇਤਿਹਾਸ ਦੀ ਵੀ ਭਰਪੂਰ ਜਾਣਕਾਰੀ ਮਿਲਦੀ ਹੈ। ਜਨਮ ਸਾਖੀਆਂ ਗੁਰੂ ਜੀ ਦੇ ਜੀਵਨ ਉੱਪਰ ਝਾਤ ਪਾਉਣ ਵਾਲੇ ਮੁੱਖ ਸ੍ਰੋਤਾਂ ਵਿੱਚੋਂ ਸਭ ਤੋਂ ਮਹੱਤਵਪੂਰਨ ਪਹਿਲੇ ਸ੍ਰੋਤ ਹਨ। ਇਨ੍ਹਾਂ ਦੀ ਸਹਾਇਤਾ ਤੋਂ ਬਿਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਤਿਹਾਸਕ ਜੀਵਨ ਲਿਖਣਾ ਅਸੰਭਵ ਹੈ। ਇਸ ਕਰਕੇ ਇਨ੍ਹਾਂ ਸਾਖੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸਬੰਧੀ ਇਤਿਹਾਸਕ ਤੱਥ ਤੇ ਸਮੱਗਰੀ ਵੀ ਮੌਜੂਦ ਹੈ ਪਰ ਇਨ੍ਹਾਂ ਦੀ ਨਿਸ਼ਾਨਦੇਹੀ ਲਈ ਬੜੀ ਖੋਜ ਤੇ ਸਾਵਧਾਨੀ ਦੀ ਜ਼ਰੂਰਤ ਹੈ। ਇਨ੍ਹਾਂ ਤੱਥਾਂ ਆਦਿਕ ਦੀ ਪਰਖ ਲਈ ਇੱਕੋ ਵੇਲੇ ਸਾਹਿਤਕ ਤੇ ਇਤਿਹਾਸਕ ਮਾਪਦੰਡ ਵਰਤ ਕੇ ਹੀ ਸਹੀ ਖੋਜ ਕੀਤੀ ਜਾ ਸਕਦੀ ਹੈ। ਇਤਿਹਾਸਕ ਨਜ਼ਰੀਏ ਤੋਂ ਜਨਮ ਸਾਖੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ ਤੱਥ ਜਿਵੇਂ ਉਨ੍ਹਾਂ ਦੇ ਮਾਤਾ-ਪਿਤਾ, ਜਨਮ, ਬਚਪਨ, ਸਥਾਨ, ਰਿਸ਼ਤੇਦਾਰ, ਵਿੱਦਿਆ, ਕਾਰੋਬਾਰ, ਵਿਆਹ ਅਤੇ ਔਲਾਦ ਆਦਿਕ ਦੀ ਜਾਣਕਾਰੀ ਤੋਂ ਇਲਾਵਾ ਗੁਰੂ ਜੀ ਨੇ ਕਿੰਨੀਆਂ ਉਦਾਸੀਆਂ ਕੀਤੀਆਂ ਅਤੇ ਇਨ੍ਹਾਂ ਉਦਾਸੀਆਂ ਦੌਰਾਨ ਉਹ ਕਿਨ੍ਹਾਂ-ਕਿਨ੍ਹਾਂ ਸਥਾਨਾਂ ਅਤੇ ਦੇਸ਼ਾਂ ਵਿਚ ਗਏ, ਉਥੇ ਉਨ੍ਹਾਂ ਦਾ ਮਿਲਾਪ ਕਿਨ੍ਹਾਂ ਨਾਲ ਹੋਇਆ ਆਦਿ ਬਾਰੇ ਭਰਪੂਰ ਜਾਣਕਾਰੀ ਜਨਮ ਸਾਖੀਆਂ ਤੋਂ ਹੀ ਪ੍ਰਾਪਤ ਹੁੰਦੀ ਹੈ। ਗੁਰੂ ਜੀ ਦੇ ਕਰਤਾਰਪੁਰ ਸਾਹਿਬ ਵਸਾਉਣ ਅਤੇ ਭਾਈ ਲਹਿਣੇ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਬਣਾਉਣ ਦਾ ਪਤਾ ਜਨਮ ਸਾਖੀਆਂ ਹੀ ਦਿੰਦੀਆਂ ਹਨ। ਇਸ ਪ੍ਰਕਾਰ ਸੰਖੇਪ ਤੌਰ 'ਤੇ ਜਨਮ ਸਾਖੀਆਂ ਬਾਰੇ ਇਹ ਨਿਰਣਾ ਕੀਤਾ ਜਾ ਸਕਦਾ ਹੈ ਕਿ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਜਾਣਕਾਰੀ ਦੇਣ ਦਾ ਮੁੱਖ ਸੋਮਾ ਹਨ। ਭਾਵੇਂ ਇਨ੍ਹਾਂ ਵਿਚਲੀਆਂ ਸਾਖੀਆਂ ਉੱਤੇ ਪੁਰਾਣਿਕ ਰੰਗਤ ਹੈ ਪਰ ਫਿਰ ਵੀ ਇਹ ਗੁਰੂ ਜੀ ਦੇ ਇਤਿਹਾਸ ਸਬੰਧੀ ਪ੍ਰਮੁੱਖ ਜਾਣਕਾਰੀ ਦੇਣ ਦਾ ਪਹਿਲਾ ਅਤੇ ਅਹਿਮ ਸ੍ਰੋਤ ਹਨ ਜਿਨ੍ਹਾਂ ਦੀ ਪੂਰਤੀ ਹੋਰ ਕਿਤੋਂ ਨਹੀਂ ਹੋ ਸਕਦੀ।



## ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਅੰਮ੍ਰਿਤ ਸੰਚਾਰ ਸਮਾਗਮ

ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਤੋਂ ਭਾਈ ਜੋਗਾ ਸਿੰਘ ਹੈੱਡ ਗ੍ਰੰਥੀ ਦੀ ਰਿਪੋਰਟ ਅਨੁਸਾਰ ਮਿਤੀ ੨੭-੧੨-੨੦੦੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੫੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

# ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਅਨੁਸਾਰ:ਪੰਜ ਠੱਗ

*-ਗਿਆਨੀ ਸੰਤੋਖ ਸਿੰਘ**

*ਮ: ੧॥*
*ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥*
*ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥*
*ਏਨਾ ਠਗਨ੍ਹਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ॥*
*ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ॥*

*(ਪੰਨਾ ੧੨੮੮)*

***ਅਰਥ:*** *ਰਾਜ, ਧਨ, ਸੁੰਦਰਤਾ, ਜਾਤਿ, ਤੇ ਜੁਆਨੀ: ਇਹ ਪੰਜੇ ਹੀ ਮਾਨੋ ਠੱਗ ਹਨ, ਇਨ੍ਹਾਂ ਠੱਗਾਂ ਨੇ ਜਗਤ ਨੂੰ ਠੱਗ ਲਿਆ ਹੈ, ਜੋ ਭੀ ਇਨ੍ਹਾਂ ਦੇ ਅੱਡੇ ਚੜ੍ਹਿਆ ਕਿਸੇ ਨੇ ਇਨ੍ਹਾਂ ਤੋਂ ਆਪਣੀ ਇੱਜ਼ਤ ਨਹੀਂ ਬਚਾਈ।*

*ਇਨ੍ਹਾਂ ਠੱਗਾਂ ਨੂੰ ਭੀ ਉਹ ਠੱਗ ਭਾਵ ਸਿਆਣੇ ਬੰਦੇ ਦਾਉ ਲਾ ਜਾਂਦੇ ਹਨ; ਭਾਵ ਉਹ ਬੰਦੇ ਇਨ੍ਹਾਂ ਦੀ ਚਾਲ ਵਿਚ ਨਹੀਂ ਆਉਂਦੇ ਜੋ ਸਤਿਗੁਰੂ ਦੀ ਸ਼ਰਨ ਆਉਂਦੇ ਹਨ। ਹੇ ਨਾਨਕ! ਹੋਰ ਬੜੇ ਭਾਗਹੀਣ ਇਨ੍ਹਾਂ ਦੇ ਢਹੇ ਚੜ੍ਹ ਕੇ ਲੁੱਟੇ ਜਾ ਰਹੇ ਹਨ।*

*(ਅਰਥ: ਪ੍ਰੋ. ਸਾਹਿਬ ਸਿੰਘ ਜੀ)*

ਉਪਰੋਕਤ ਸਲੋਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪੰਜ ਠੱਗਾਂ ਦਾ ਜ਼ਿਕਰ ਕਰ ਕੇ ਇਨ੍ਹਾਂ ਤੋਂ ਸਾਵਧਾਨਤਾ ਵਾਸਤੇ ਤਾਕੀਦ ਕੀਤੀ ਹੈ। ਗੁਰਬਾਣੀ ਵਿਚ ਪੰਜ ਚੋਰਾਂ ਦਾ ਵਰਣਨ ਤਾਂ ਬਹੁਤ ਥਾਈਂ ਮਿਲਦਾ ਹੈ ਪਰ ਇਨ੍ਹਾਂ ਪੰਜ ਠੱਗਾਂ ਦਾ ਸ਼ਾਇਦ ਇਥੇ ਇਕ ਥਾਂ ਹੀ ਵਰਣਨ ਹੈ। ਇਨ੍ਹਾਂ ਪੰਜਾਂ ਨੂੰ ਕਈ ਥਾਂ ਚੋਰ, ਸੂਰਬੀਰ, ਦੂਤ, ਮਹਾਂਬਲੀ ਆਦਿ ਨਾਵਾਂ ਨਾਲ ਵੀ ਗੁਰਬਾਣੀ ਵਿਚ ਸੰਬੋਧਨ ਕੀਤਾ ਗਿਆ ਹੈ। ਸਾਰਾ ਸੰਸਾਰ ਇਨ੍ਹਾਂ ਪੰਜਾਂ ਦੇ ਅਧੀਨ ਹੀ ਸਭ ਚੰਗੇ ਮਾੜੇ, ਕਰਮ ਕੁਕਰਮ ਕਰਦਾ ਆ ਰਿਹਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਪਾਪ ਕਰਹਿ ਪੰਚਾਂ ਕੇ ਬਸਿ ਰੇ॥*
*ਤੀਰਥਿ ਨਾਇ ਕਹਹਿ ਸਭਿ ਉਤਰੇ॥*
*ਬਹੁਰਿ ਕਮਾਵਹਿ ਹੋਇ ਨਿਸੰਕ॥*
*ਜਮ ਪੁਰਿ ਬਾਂਧਿ ਖਰੇ ਕਾਲੰਕ॥੨॥* *(ਪੰਨਾ ੧੩੪੮)*

ਸਿਆਣੇ ਆਖਦੇ ਹਨ ਕਿ ਦੁਸ਼ਮਣਾਂ, ਦੋਖੀਆਂ, ਡਾਕੂਆਂ, ਲੁਟੇਰਿਆਂ ਆਦਿ

** ਆਸਟ੍ਰੇਲੀਆ।*

ਤੋਂ ਤਾਂ ਕਿਸੇ ਵਸੀਲੇ, ਮੁਕਾਬਲਾ, ਦੌੜ, ਸਰਕਾਰ ਆਦਿ ਦੀ ਸਹਾਇਤਾ ਨਾਲ ਕਿਸੇ ਹੱਦ ਤਕ ਬਚਾਅ ਹੋ ਜਾਣ ਦੀ ਸੰਭਾਵਨਾ ਹੁੰਦੀ ਹੈ ਪਰ ਠੱਗਾਂ ਤੋਂ ਬਚਣਾ ਏਨਾ ਸਹਿਲ ਕਾਰਜ ਨਹੀਂ ਹੁੰਦਾ। ਠੱਗ ਸਾਡੇ ਮਿੱਤਰ ਬਣ ਕੇ ਸਾਨੂੰ ਧੋਖਾ ਦੇ ਕੇ ਲੁੱਟਦੇ ਹਨ ਜਿਨ੍ਹਾਂ ਦੀ ਸਮੇਂ ਸਿਰ ਪਛਾਣ ਕਰ ਸਕਣੀ ਮੁਸ਼ਕਲ ਹੁੰਦੀ ਹੈ। ਗੁਰੂ ਸਾਹਿਬ ਇਥੇ ਗੁਰਬਾਣੀ ਵਿਚ ਅਧਿਆਤਮਿਕ ਠੱਗਾਂ ਦਾ ਵਰਣਨ ਕਰਦੇ ਹਨ ਜਿਨ੍ਹਾਂ ਦੁਆਰਾ ਅਸੀਂ ਸਾਰੀ ਉਮਰ ਲੁੱਟ ਖਾਈ ਜਾ ਰਹੇ ਹਾਂ ਪਰ ਸਾਨੂੰ ਇਨ੍ਹਾਂ ਠੱਗਾਂ ਦੀ ਤੇ ਇਨ੍ਹਾਂ ਦੀ ਠੱਗੀ ਦੀ ਪਛਾਣ ਨਹੀਂ ਆਉਂਦੀ।

**੧. ਰਾਜ:** ਰਾਜਸੀ ਸ਼ਕਤੀ ਆਪਣੇ ਆਪ ਵਿਚ ਇਕ ਬਹੁਤ ਵੱਡਾ ਨਸ਼ਾ ਹੈ ਜਿਸ ਦੇ ਨਸ਼ੇ ਦੇ ਅਧੀਨ ਮਨੁੱਖ ਆਪਣਾ ਪਰਾਇਆ ਨਹੀਂ ਸੋਚਦਾ। ਪਹਿਲਾਂ ਤਾਂ ਇਸ ਨੂੰ ਪ੍ਰਾਪਤ ਕਰਨ ਵਾਸਤੇ ਕੁਝ ਵੀ ਕਰਨ ਤੋਂ ਗੁਰੇਜ਼ ਨਹੀਂ ਕਰਦਾ। ਦੁਨੀਆਂ ਦਾ ਜੋ ਵੀ ਪਾਪ ਹੈ ਉਹ ਝੱਟ ਕਰਨ ਲਈ ਤਿਆਰ ਹੋ ਜਾਂਦਾ ਹੈ। ਕਿਸੇ ਵੀ ਮਿੱਤਰ ਜਾਂ ਰਿਸ਼ਤੇਦਾਰ ਨੂੰ ਧੋਖਾ ਦੇਣਾ ਪਵੇ ਜਾਂ ਕਤਲ ਕਰਨਾ ਪਵੇ; ਤਸੀਹੇ ਦੇ ਦੇ ਕੇ ਜੇਲ੍ਹਾਂ ਵਿਚ ਸਾੜਨਾ ਪਵੇ; ਕਦੀ ਵੀ ਦੂਜਾ ਵਿਚਾਰ ਮਨ ਵਿਚ ਨਹੀਂ ਲਿਆਉਂਦਾ। ਝੱਟ ਹੀ ਐਸੇ ਕੁਕਰਮ ਨੂੰ ਸਰਅੰਜਾਮ ਦੇਣ ਲਈ ਤਿਆਰ ਹੋ ਜਾਂਦਾ ਹੈ। ਪੁਰਾਣੇ ਸਮੇਂ ਵਿਚ ਇਹ ਰਾਜਸੀ ਸ਼ਕਤੀ ਹਥਿਆਉਣ ਲਈ ਜਿੱਥੇ ਮਾਰੂ ਹਥਿਆਰ ਵਰਤੇ ਜਾਂਦੇ ਸਨ, ਉਥੇ, ਹੁਣ ਜਮਹੂਰੀ ਤਮਾਸ਼ਾ ਹੁੰਦਾ ਹੈ, ਵੋਟਾਂ ਦੀ ਵਰਤੋਂ ਹੁੰਦੀ ਹੈ। "ਰਾਜ ਪਿਆਰੇ ਰਾਜਿਆਂ ਵੀਰ ਦੁਪਇਆਰੇ" ਅਨੁਸਾਰ ਕੌਣ ਕਿਸ ਦਾ ਰਿਸ਼ਤੇਦਾਰ! ਅੰਤ ਕੀ ਹੁੰਦਾ ਹੈ: "ਤਪੋਂ ਰਾਜ ਤੇ ਰਾਜੋਂ ਨਰਕ"। ਕਲਗੀਧਰ ਪਾਤਸ਼ਾਹ ਦਾ ਫੁਰਮਾਨ ਹੈ:

*ਮਾਨ ਸੇ ਮਹੀਪ ਔ ਦਿਲੀਪ ਕੈਸੇ ਛਤ੍ਰਧਾਰੀ,*
*ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ॥*
*ਦਾਰਾ ਸੇ ਦਲੀਸਤ, ਦੁਰਜੋਧਨ ਸੇ ਮਾਨਧਾਰੀ,*
*ਭੋਗਿ ਭੋਗਿ ਭੂਮਿ ਅੰਤ ਭੂਮਿ ਮੈ ਮਿਲਤ ਹੈਂ॥*

**੨. ਮਾਲ:** ਮਾਲ ਦਾ ਮਤਲਬ ਹੈ, ਧਨ-ਪਦਾਰਥ। ਜਿਸ ਪਾਸ ਧਨ ਹੈ ਉਹ ਵੱਡੇ-ਵੱਡੇ ਧਰਮੀਆਂ, ਤਿਆਗੀਆਂ, ਵਿਦਵਾਨਾਂ, ਯੋਧਿਆਂ, ਇਥੋਂ ਤਕ ਕਿ ਰਾਜਿਆਂ ਦੇ ਈਮਾਨ ਵੀ ਖ਼ਰੀਦ ਸਕਦਾ ਹੈ। ਧਨ ਦੀ ਏਨੀ ਸ਼ਕਤੀ ਹੈ। ਲੋਕ ਅਖਾਣ ਹੈ 'ਤੇਲ ਤਮ੍ਹਾ ਜਾਕੋ ਮਿਲੇ, ਤੁਰਤ ਨਰਮ ਹੋ ਜਾਇ।' ਇਸ ਦਾ ਭਾਵ ਇਹ ਹੈ ਕਿ ਕੋਈ ਵੀ ਕੰਮ ਚਾਹੇ ਜਾਇਜ਼ ਹੈ ਤੇ ਚਾਹੇ ਨਾਜਾਇਜ਼, ਸੰਸਾਰਕ ਪੱਧਰ 'ਤੇ, ਧਨ ਦੀ ਵਰਤੋਂ ਕਰ ਕੇ ਪੂਰਾ ਕੀਤਾ ਜਾ ਸਕਦਾ ਹੈ। ਸੋ ਧਨ ਦਾ ਨਸ਼ਾ ਵੀ ਮਨੁੱਖ ਨੂੰ ਅੰਨ੍ਹਾ ਬੋਲ਼ਾ ਬਣਾ ਦਿੰਦਾ ਹੈ। ਤੀਜੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਦਾ ਇਸ ਬਾਰੇ ਇਉਂ ਫੁਰਮਾਨ ਹੈ:

*ਮਾਇਆਧਾਰੀ ਅਤਿ ਅੰਨਾ ਬੋਲਾ॥*
*ਸਬਦੁ ਨ ਸੁਣਈ ਬਹੁ ਰੋਲ ਘਚੋਲਾ॥* *(ਪੰਨਾ ੩੧੩)*

ਧਨ ਦੇ ਨਸ਼ੇ ਵਿਚ ਧਨੀ ਪੁਰਸ਼ ਕਿਸੇ ਨੂੰ ਆਪਣੀ ਅੱਖ ਹੇਠ ਹੀ ਨਹੀਂ ਲਿਆਉਂਦਾ। ਭਗਤ ਕਬੀਰ ਜੀ ਇਉਂ ਫ਼ਰਮਾਉਂਦੇ ਹਨ:

*ਨਿਰਧਨ ਆਦਰੁ ਕੋਈ ਨ ਦੇਇ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ॥*
*ਜਉ ਨਿਰਧਨੁ ਸਰਧਨ ਕੈ ਜਾਇ॥ ਆਗੇ ਬੈਠਾ ਪੀਠਿ ਫਿਰਾਇ॥*
*ਜਉ ਸਰਧਨੁ ਨਿਰਧਨ ਕੈ ਜਾਇ॥ ਦੀਆ ਆਦਰੁ ਲੀਆ ਬੁਲਾਇ॥*
*(ਪੰਨਾ ੧੧੫੯)*

ਉਪਰੋਕਤ ਉਪਦੇਸ਼ ਅਨੁਸਾਰ ਕੇਵਲ ਧਨਵਾਨ ਦੀ ਹੀ ਭਾਈਚਾਰੇ ਵਿਚ ਪੁੱਛ- ਪ੍ਰਤੀਤ ਹੁੰਦੀ ਵੇਖ ਕੇ ਭਾਵੇਂ ਕੋਈ ਵੀ ਉਪੱਦਰ ਕਰਨਾ ਪਵੇ, ਜੇਕਰ ਧਨ ਦੀ ਪ੍ਰਾਪਤੀ ਦੀ ਆਸ ਹੋਵੇ ਤਾਂ ਕਰਨੋਂ ਨਹੀਂ ਟੱਲਦਾ। ਸ਼ਾਇਦ ਇਸੇ ਲਈ ਮਨੁੱਖ ਸਾਰੀ ਉਮਰ ਹਰ ਤਰੀਕਾ ਵਰਤ ਕੇ ਧਨ ਇਕੱਠਾ ਕਰਨ ਦੇ ਯਤਨਾਂ ਵਿਚ ਹੀ ਲੱਗਾ ਰਹਿੰਦਾ ਹੈ। ਇਥੋਂ ਤਕ ਕਿ "ਸਹਸ ਖਟੇ ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ" ਅਨੁਸਾਰ ਇਸ ਦੀ ਪ੍ਰਾਪਤੀ ਨਾਲ ਵੀ, "ਲਾਖ ਕਰੋਰੀ ਬੰਧੁ ਨ ਪਰੈ" ਵਾਲੀ ਹਾਲਤ ਮਨੁੱਖ ਦੀ ਹੋ ਜਾਂਦੀ ਹੈ। ਨੌਵੇਂ ਪਾਤਸ਼ਾਹ ਵੀ ਇਸ ਪ੍ਰਥਾਇ ਫ਼ੁਰਮਾਉਂਦੇ ਹਨ:

*ਦਾਰਾ ਮੀਤ ਪੂਤ ਸਨਬੰਧੀ ਸਗਲੇ ਧਨ ਸਿਉ ਲਾਗੇ॥*
*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥*
*(ਪੰਨਾ ੬੩੩)*

ਜਦੋਂ ਮਨੁੱਖ ਹੈ ਹੀ ਸਮਾਜਕ ਪ੍ਰਾਣੀ ਤੇ ਦੁਨਿਆਵੀ ਸਾਥ ਤੋਂ ਬਿਨਾਂ ਇਸ ਦਾ ਸੰਸਾਰ ਵਿਚ ਵਿਚਰਨਾ ਕਠਿਨ ਹੈ ਤਾਂ ਫਿਰ ਮਨੁੱਖਾਂ ਦੇ ਸਾਥ ਲਈ ਇਸ ਨੂੰ ਧਨ ਦੀ ਲੋੜ ਅਨੁਭਵ ਹੁੰਦੀ ਹੈ ਤਾਂ ਕਿ ਇਸ ਨੂੰ ਮਨੁੱਖਾਂ ਦਾ ਸਾਥ ਮਿਲਦਾ ਰਹੇ।

**੩. ਰੂਪ:** ਅਰਥਾਤ ਖ਼ੂਬਸੂਰਤੀ। ਸੁੰਦਰਤਾ ਦਾ ਵੀ ਇਕ ਆਪਣਾ ਹੀ ਨਸ਼ਾ ਹੁੰਦਾ ਹੈ। ਜਿਸ ਮਨੁੱਖ ਨੂੰ ਚਾਰ ਬੰਦੇ ਸੁਹਣਾ ਆਖ ਦੇਣ ਉਹ ਫੁੱਲਿਆ ਨਹੀਂ ਸਮਾਉਂਦਾ। ਆਪਣੇ ਆਪ ਨੂੰ ਦੂਜਿਆਂ ਨਾਲੋਂ ਸੁਹਣਾ ਸਮਝ ਕੇ ਹੋਰ ਕਿਸੇ ਨੂੰ ਅੱਖ ਹੇਠ ਹੀ ਨਹੀਂ ਲਿਆਉਂਦਾ। ਸ਼ਾਇਦ ਇਸੇ ਕਰਕੇ ਹੀ ਵਿਅਕਤੀ ਰਾਤ ਦਿਨ ਸੁੰਦਰ ਬਣਨ ਦੀ ਲਾਲਸਾ ਵਿਚ ਹੀ ਹਾਰ-ਸ਼ਿੰਗਾਰ ਕਰਦਾ ਰਹਿੰਦਾ ਹੈ ਕਿ ਮੈਂ ਦੂਜਿਆਂ ਨੂੰ ਸੁਹਣਾ ਲੱਗਾਂ। ਇਸ ਵਿਚ ਵੀ ਕੋਈ ਕੁਦਰਤ ਦਾ ਭੇਦ ਹੀ ਹੋਵੇਗਾ ਕਿ ਅਸੀਂ ਸਾਰੇ ਰਾਤ-ਦਿਨ ਆਪਣੀ ਖ਼ੂਬਸੂਰਤੀ ਬਣਾਉਣ ਵਿਚ ਕਿੰਨਾ ਸਮਾਂ, ਸਾਧਨ, ਕਮਾਈ ਰੋੜ੍ਹਦੇ ਹਾਂ! ਕਿੰਨੇ ਵਪਾਰਕ ਅਦਾਰੇ ਰਾਤ ਦਿਨ ਸੁਹੱਪਣ-ਵਧਾਊ ਸਾਧਨਾਂ ਦੀ ਪੈਦਾਵਾਰ ਤੇ ਵਿਕਰੀ ਵਿਚ ਰੁੱਝੇ ਹੋਏ ਹਨ। ਥਾਂ-ਥਾਂ ਬਿਊਟੀ ਪਾਰਲਰ ਖੁੱਲ੍ਹੇ ਹੋਏ ਹਨ। ਇਸ

ਦੇ ਨਸ਼ੇ ਵਿਚ ਵੀ ਮਨੁੱਖ ਰਾਤ ਦਿਨ, "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ" ਵਾਲੀ ਹਾਲਤ ਵਿਚ ਵਿਚਰ ਰਿਹਾ ਹੈ।

**੪. ਜਾਤ:** ਮਨੁੱਖ ਨੂੰ ਆਪਣੀ ਅਖੌਤੀ ਉੱਚੀ ਜਾਤ ਦਾ ਵੀ ਕਿੰਨਾ ਹੰਕਾਰ ਹੁੰਦਾ ਹੈ, ਇਸ ਤੋਂ ਵੀ ਅਸੀਂ ਭਲੀ ਪ੍ਰਕਾਰ ਜਾਣੂ ਹਾਂ। ਹਿੰਦੁਸਤਾਨ ਵਿਚ ਤਾਂ ਇਸ ਦੀ ਅਖੀਰ ਹੀ ਹੋ ਗਈ ਹੈ। ਨਵੀਂ ਰੋਸ਼ਨੀ, ਵਿੱਦਿਆ ਆਦਿ ਦਾ ਵਰਤਾਰਾ ਹੋ ਜਾਣ ਨਾਲ ਵੀ ਇਸ ਵਿਚ ਕੋਈ ਫ਼ਰਕ ਨਹੀਂ ਪਿਆ। ਜਾਤ ਪਾਤ ਦਾ ਕੋਹੜ ਸਾਡੇ ਭਾਰਤੀ ਸਮਾਜ ਵਿਚ ਹਜ਼ਾਰਾਂ ਸਾਲਾਂ ਤੋਂ ਏਨੀ ਬੁਰੀ ਤਰ੍ਹਾਂ ਪੱਸਰਿਆ ਹੋਇਆ ਹੈ ਕਿ ਸਦੀਆਂ ਤੋਂ ਸਮੇਂ-ਸਮੇਂ ਪੈਦਾ ਹੋਣ ਵਾਲੇ ਮਹਾਂਪੁਰਸ਼ਾਂ ਦੀਆਂ ਬੇਅੰਤ ਘਾਲਣਾਵਾਂ ਤੇ ਕੁਰਬਾਨੀਆਂ ਦੇ ਬਾਵਜੂਦ ਵੀ ਇਸ ਦਾ ਕੋਈ ਹੱਲ ਨਹੀਂ ਨਿਕਲ ਸਕਿਆ। ਦੁੱਖ ਦੀ ਗੱਲ ਹੈ ਕਿ ਅਸੀਂ ਅੱਜ ਵੀ ਇਸ ਵਿਚ ਬੁਰੀ ਤਰ੍ਹਾਂ ਜਕੜੇ ਹੋਏ ਹਾਂ। ਅੱਜ ਵੀ ਦੱਖਣ ਵਿਚ ਅਖੌਤੀ ਨੀਵੀਂ ਜਾਤ ਵਾਲਿਆਂ ਨਾਲ ਬਹੁਤ ਹੀ ਦੁਰ-ਵਿਹਾਰ ਹੁੰਦਾ ਹੈ। ਉੱਤਰੀ ਹਿੰਦੁਸਤਾਨ ਤੇ ਖਾਸ ਕਰਕੇ ਪੰਜਾਬ ਵਿਚ ਗੁਰੂ ਸਾਹਿਬਾਨ ਦੀ ਕਿਰਪਾ ਨਾਲ ਇਹ ਬਿਮਾਰੀ ਕਿਸੇ ਹੱਦ ਤਕ ਘੱਟ ਖ਼ਤਰਨਾਕ ਮਹਿਸੂਸ ਹੁੰਦੀ ਹੈ।

**੫. ਜੋਬਨ:** ਜੋਬਨ ਅਰਥਾਤ ਜਵਾਨੀ। ਜਵਾਨੀ ਵੀ ਬੜੀ ਮਸਤਾਨੀ ਹੁੰਦੀ ਹੈ। ਇਸ ਵਿਚ ਵੀ ਮਨੁੱਖ ਨੂੰ ਦੂਜੇ ਇਨਸਾਨ ਕੀੜੇ-ਮਕੌੜੇ ਹੀ ਨਜ਼ਰ ਆਉਂਦੇ ਹਨ। ਜਵਾਨੀ ਦੇ ਜੋਸ਼ ਵਿਚ ਮਨੁੱਖ ਬਹੁਤ ਉਪੱਦਰ ਕਰ ਬੈਠਦਾ ਹੈ ਜਿਨ੍ਹਾਂ ਦਾ ਕਿ ਮੁੜ ਸਾਰੀ ਉਮਰ ਇਸ ਨੂੰ ਪਛਤਾਵਾ ਰਹਿੰਦਾ ਹੈ। ਜਵਾਨੀ ਨੂੰ ਜੇਕਰ ਗੁਰੂ ਸਾਹਿਬਾਨ ਦੀ ਸਿੱਖਿਆ ਅਨੁਸਾਰ ਸਿੱਧੇ ਪਾਸੇ ਨੂੰ ਤੋਰਿਆ ਜਾ ਸਕੇ ਤਾਂ ਇਹ ਬਹੁਤ ਹੀ ਚੰਗੇ-ਚੰਗੇ, ਮਨੁੱਖਤਾ ਦੀ ਭਲਾਈ ਦੇ ਕਾਰਜ ਕਰ ਸਕਣ ਦੇ ਸਮਰੱਥ ਹੁੰਦੀ ਹੈ। ਇਕ ਸੁਲਝਿਆ ਹੋਇਆ ਨੌਜਵਾਨ ਆਪਣੇ ਦੇਸ਼, ਕੌਮ, ਪਰਵਾਰ, ਸਾਥ ਆਦਿ ਦੀ ਭਲਾਈ ਵਾਸਤੇ ਜਿੰਨਾ ਭਰਪੂਰ ਹਿੱਸਾ ਪਾ ਸਕਦਾ ਹੈ ਓਨਾ ਸ਼ਾਇਦ ਇਕ ਬਾਲਕ ਜਾਂ ਬਿਰਧ ਨਹੀਂ ਪਾ ਸਕਦਾ। ਇਸ ਦੇ ਉਲਟ ਖੋਟੀ ਸੰਗਤ ਦੇ ਅਸਰ ਹੇਠ ਕੁਰਾਹੇ ਪਿਆ ਜਵਾਨ ਮਨੁੱਖਤਾ ਦਾ ਘਾਣ ਕਰਨ, ਆਪਣੇ ਕੁਕਰਮਾਂ ਕਾਰਨ, ਦੇਸ਼, ਕੌਮ, ਧਰਮ ਤੇ ਸਮਾਜ ਲਈ ਨੁਕਸਾਨਦਾਇਕ ਸਾਬਤ ਹੋਣ ਦੇ ਨਾਲ ਨਾਲ, ਆਪਣੇ ਪਰਵਾਰ ਦਾ ਠੂਠਾ ਮੂਧਾ ਮਾਰਨ ਤਕ ਦੀ ਨੌਬਤ ਵੀ ਲਿਆ ਸਕਦਾ ਹੈ।

ਇਨ੍ਹਾਂ ਠੱਗਾਂ ਤੋਂ ਬਚਣਾ ਗੁਰੂ-ਦਰੋਂ ਪ੍ਰਾਪਤ ਹੋਈ ਬਿਬੇਕ ਬੁੱਧੀ ਦੁਆਰਾ ਹੀ ਸੰਭਵ ਹੋ ਸਕਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ "ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ" ਵਾਲੀ ਅਵਸਥਾ ਨਾਲ ਭਾਵੇਂ ਕਿਸੇ ਵਿਰਲੇ ਨੂੰ ਪ੍ਰਾਪਤ ਹੋ ਸਕੇ!



# ਸਿਫ਼ਤੀ ਦੇ ਘਰ
# ਸ੍ਰੀ ਅੰਮ੍ਰਿਤਸਰ ਦੀਆਂ ਕੁਝ ਪਹਿਲ-ਕਦਮੀਆਂ

*-ਸ. ਬਲਬੀਰ ਸਿੰਘ ਕੰਵਲ*

**੧. ਸਿੱਖਾਂ ਦੀ ਸਭ ਤੋਂ ਪਹਿਲੀ ਲੜਾਈ:** ਮਾਲਾ ਤੋਂ ਜਬਰ-ਜ਼ੁਲਮ ਮੇਟਣ ਤਕ ਦਾ ਸਫ਼ਰ ਇਕ ਤਰੀਕੇ ਨਾਲ ਆਪਣਾ ਪਹਿਲਾ ਚੱਕਰ ਸੰਪੂਰਨ ਕਰ ਚੁਕਾ ਸੀ। ਇਹ ਸਫ਼ਰ ਇਕ ਅਕਾਲ ਪੁਰਖ ਦੇ ਨਾਮ ਸਿਮਰਨ ਤੋਂ ਲੈ ਕੇ ਜਬਰ-ਜ਼ੁਲਮ ਦੇ ਮੇਟਣ ਲਈ ਸਿੱਧਾ ਕਿਰਪਾਨ ਨੂੰ ਹੱਥ ਪਾਉਣ ਦਾ ਸੀ। ਇਹ ਇਕ ਇਤਿਹਾਸਕ ਸਚਾਈ ਹੈ ਕਿ ਮੁਗ਼ਲਾਂ ਨਾਲ ਸਿੱਖਾਂ ਦੀ ਸਭ ਤੋਂ ਪਹਿਲੀ ਲੜਾਈ ਇਕ ਸਰਕਾਰੀ ਬਾਜ਼ ਫੜਨ ਤੋਂ ਉਸ ਥਾਂ ਹੋਈ ਸੀ, ਜਿਸ ਥਾਂ ਖਾਲਸਾ ਕਾਲਜ ਦੇ ਖੇਡ ਦੇ ਮੈਦਾਨ ਹਨ। ਇਹ ਵਾਕਿਆ ੧੬੩੨ ਈ. ਦਾ ਹੈ। ਕਵੀ ਟਹਿਕਣ ਉਸ ਇਤਿਹਾਸਕ ਘਟਨਾ ਦਾ ਦ੍ਰਿਸ਼-ਵਰਣਨ ਬੜੀ ਖ਼ੂਬਸੂਰਤੀ ਤੇ ਭਾਵਪੂਰਤ ਢੰਗ ਨਾਲ, ਸਿਰਫ਼ ਬਾਰ੍ਹਾਂ ਲਫ਼ਜ਼ਾਂ ਵਿਚ ਹੀ ਮੁੱਕਦੀ ਗੱਲ ਕਰ ਦਿੰਦਾ ਹੈ:

*ਤੁਸੀਂ ਬਾਜ ਹੀ ਬਾਜ ਪੁਕਾਰਦੇ ਹੋ,*
*ਅਸੀਂ ਤਾਜ ਤੁਹਾਡੜਾ ਲੋੜਦੇ ਹਾਂ।*

ਇਹ ਚੈਲਿੰਜ, ਇਹ ਸੁਨੇਹਾ ਅਸਲ ਵਿਚ ਅਜ਼ਾਦੀ ਲਈ ਮੁਗ਼ਲਾਂ ਨਾਲ ਸਿੱਧੀ ਟੱਕਰ ਲੈਣ ਦਾ ਸੀ।

**੨. ਬਾਗ਼ਾਂ ਦਾ ਸ਼ਹਿਰ :** ਸਾਂਝੇ ਪੰਜਾਬ ਦੀ ਰਾਜਧਾਨੀ ਲਾਹੌਰ ਸ਼ਹਿਰ ਵਿਚ ਬੜੇ-ਬੜੇ ਬਾਗ਼ ਸਨ ਅਤੇ ਖਾਸ ਕਰਕੇ ਉਥੋਂ ਦਾ ਸ਼ਾਲਾਮਾਰ ਬਾਗ਼ ਜਗਤ-ਪ੍ਰਸਿੱਧ ਸੀ। ਪਰ ਜੇਕਰ ਅਸਲੀਅਤ ਦੇਖੀ ਜਾਏ ਤਾਂ ਲਾਹੌਰ ਦਾ ਸ਼ਾਲਾਮਾਰ ਜਿੱਥੇ ਸੱਤਰ ਏਕੜ (ਇਸ ਗੱਲ ਦਾ ਵਰਣਨ ਇਕ ਅੰਗਰੇਜ਼ ਲੇਡੀ ਡਫਰਿਨ ਆਪਣੀ ਮਾਂ ਨੂੰ ੧੫ ਅਪ੍ਰੈਲ ੧੮੮੫ ਈ. ਵਿਚ ਲਿਖੇ ਗਏ ਖ਼ਤ ਵਿਚ ਵੀ ਕਰਦੀ ਹੈ) ਉਥੇ ਸਾਡੀ ਗੁਰੂ ਕੀ ਨਗਰੀ ਵਾਲਾ ਰਾਮ ਬਾਗ਼ ਚੌਰਾਸੀ ਏਕੜ ਵਿਚ ਫੈਲਿਆ ਹੋਇਆ ਹੈ। ਇਸ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਵਾਲੇ ਬਾਗ਼ ਦੇ ਨਮੂਨੇ 'ਤੇ ਹੀ ਬਣਵਾਇਆ ਸੀ।

੧੮੫੯ ਈ. ਵਿਚ ਮਹਾਰਾਜਾ ਸ਼ੇਰ ਸਿੰਘ ਦੇ ਦਰਬਾਰੀ ਪਹਿਲਵਾਨ ਮੀਆਂ ਸੁਲਤਾਨ ਨੇ ਅੰਗਰੇਜ਼ਾਂ ਤੋਂ ਠੇਕਾ ਲੈ ਕੇ ਜਦੋਂ ਲਾਹੌਰ ਦਾ ਰੇਲਵੇ ਸਟੇਸ਼ਨ ਬਣਾਇਆ ਤਾਂ ਸਭ ਤੋਂ ਪਹਿਲੀ ਵਾਰ ਰੇਲਗੱਡੀ ਛੂੰ ਕਰਦੀ ਸਿੱਧਾ ਅੰਮ੍ਰਿਤਸਰ ਨੂੰ ਹੀ ਆਈ

** 2, Albert Road, ILFORD (London) ESSEX IGI-IHN, U.K. Tel. 0044-2085531655.*

ਸੀ। ਪੰਜਾਬ ਵਿਚ ਰੇਲਗੱਡੀ ਦਾ ਇਹ ਸਭ ਤੋਂ ਪਹਿਲਾ ਸਫ਼ਰ ਸੀ।

**੩. ਰੁਮਾਲੀ ਅੰਮ੍ਰਿਤਸਰ ਦੀ:** ਸ੍ਰੀ ਅੰਮ੍ਰਿਤਸਰ ਸਾਹਿਬ ਬਾਰੇ ਇਹ ਕਹਾਵਤ ਸਦੀਆਂ ਤੋਂ ਚੱਲਦੀ ਆ ਰਹੀ ਹੈ, ਭਾਵ ਕਿ ਇਹ ਸ਼ਹਿਰ ਸਦਾ ਹੀ ਭਲਵਾਨਾਂ ਦਾ ਗੜ੍ਹ ਰਿਹਾ ਹੈ। ਭਾਰਤੀ ਭਲਵਾਨੀ ਦੀ ਤਾਰੀਖ਼ ਵਿਚ ਇਹ ਇਕ ਨਵਾਂ ਇਨਕਲਾਬ ਸੀ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ੧੫੪੦ ਈ. ਵਿਚ ਖਡੂਰ ਸਾਹਿਬ ਵਿਖੇ ਮੱਲ-ਅਖਾੜੇ ਦੀ ਨੀਂਹ ਰੱਖੀ। ਉਨ੍ਹਾਂ ਪਿੱਛੋਂ ਫਿਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਸਾਹਮਣੇ ਇਕ ਬੜੇ ਵੱਡੇ ਅਖਾੜੇ ਦੀ ਨੀਂਹ ਕੀ ਰੱਖੀ ਕਿ ਦੇਖਦਿਆਂ ਹੀ ਦੇਖਦਿਆਂ ਇਸ ਸ਼ਹਿਰ ਵਿਚ ਹੋਰ ਬੇਸ਼ੁਮਾਰ ਅਖਾੜੇ ਖੁੱਲ੍ਹ ਗਏ, ਜਿਨ੍ਹਾਂ ਨੇ ਸਮੇਂ-ਸਮੇਂ ਸਿਰ ਬੜੇ-ਬੜੇ ਰੁਸਤਮ ਪੈਦਾ ਕੀਤੇ। ਅਠਾਰ੍ਹਵੀਂ ਅਤੇ ਉਨ੍ਹੀਵੀਂ ਸਦੀ ਵਿਚ ਤਾਂ ਫਿਰ ਇਹ ਹਾਲ ਹੋ ਗਿਆ ਕਿ ਮਾਲਵੇ ਦੀਆਂ ਕੁਝ ਰਿਆਸਤਾਂ ਜਿਵੇਂ ਕਿ ਇੰਦੌਰ, ਗਵਾਲੀਅਰ ਆਦਿ ਆਪਣੀ-ਆਪਣੀ ਰਿਆਸਤ ਵਿਚ ਜਦੋਂ ਅਖਾੜੇ ਖੋਲ੍ਹ ਕੇ ਪੰਜਾਬੀ ਭਲਵਾਨਾਂ ਨੂੰ ਭਰਤੀ ਕਰਨ ਲੱਗੀਆਂ ਤਾਂ ਇਥੋਂ ਦੇ ਮੱਲ ਇਸ ਪਾਵਨ ਧਰਤੀ ਦੇ ਅਖਾੜਿਆਂ ਦੀ ਕੁਝ ਮਿੱਟੀ ਪ੍ਰਸ਼ਾਦ ਵਜੋਂ ਉਥੇ ਲੈ ਜਾਂਦੇ ਅਤੇ ਉਨ੍ਹਾਂ ਅਖਾੜਿਆਂ ਵਿਚ ਧੂੜ ਕੇ ਨਮਸਕਾਰ ਕਰ ਕੇ ਸਰੀਰਿਕ ਸਿੱਖਿਆ ਜਾਂ ਰੱਖਿਆ ਦਾ ਆਪਣਾ ਧਾਰਿਆ ਕਾਰਜ ਸ਼ੁਰੂ ਕਰ ਦਿੰਦੇ ਸਨ। ਇਸ ਦਾ ਅਸਰ ਇਹ ਹੋਇਆ ਕਿ ਜਿੰਨੇ ਭਲਵਾਨ ਅੰਮ੍ਰਿਤਸਰ ਨੇ ਪੈਦਾ ਕੀਤੇ, ਓਨੇ ਹੋਰ ਕਿਸੇ ਨੇ ਵੀ ਨਹੀਂ ਪੈਦਾ ਕੀਤੇ। ਅੰਮ੍ਰਿਤਸਰ ਤੋਂ ਛੁੱਟ ਗੁਜਰਾਂਵਾਲਾ ਨੂੰ ਵੀ ਭਲਵਾਨਾਂ ਦਾ ਸ਼ਹਿਰ ਕਿਹਾ ਜਾਂਦਾ ਹੈ। ਆਮ ਰਾਏ ਹੈ ਕਿ ਇਹ ਸ਼ੌਕ ਉਨ੍ਹਾਂ ਨੂੰ ਇਸ ਸ਼ਹਿਰ ਦੇ ਭਲਵਾਨਾਂ ਤੋਂ ਲੱਗਾ। ਕਈਆਂ ਨੇ ਉਥੋਂ ਇਥੇ ਆ ਕੇ ਇਨ੍ਹਾਂ ਤੋਂ ਬਾਕਾਇਦਾ ਸਿੱਖਿਆ ਪ੍ਰਾਪਤ ਕੀਤੀ। ਇਹ ਵੀ ਕਿਹਾ ਜਾਂਦਾ ਹੈ ਕਿ ਵਧੇਰੇ ਦੁੱਧ ਪੀਣ ਦਾ ਸ਼ੌਕ, ਉਨ੍ਹਾਂ ਨੂੰ ਇਨ੍ਹਾਂ ਵੱਲ ਦੇਖ ਕੇ ਲੱਗਾ, ਹਾਲਾਂਕਿ ਕੁਝ ਖਲੀਫ਼ੇ ਇਸ ਮੱਤ ਦੇ ਧਾਰਨੀ ਹਨ ਕਿ ਜ਼ਿਆਦਾ ਦੁੱਧ ਭਲਵਾਨਾਂ ਨੂੰ ਹੌਂਕ ਵਧੇਰੇ ਚਾੜ੍ਹਦਾ ਹੈ, ਥਕਾਉਂਦਾ ਜ਼ਿਆਦਾ ਹੈ। ਕੁਝ ਵੀ ਹੈ, ਇਸ ਖੇਤਰ ਵਿਚ ਇਥੋਂ ਦੇ ਭਲਵਾਨਾਂ ਦੀਆਂ ਪ੍ਰਾਪਤੀਆਂ ਆਪਣੀ ਕਿਸਮ ਦੀਆਂ ਹਨ, ਜਿਵੇਂ ਕਿ:

(ੳ) ਹਿੰਦੁਸਤਾਨ ਦਾ ਸਭ ਤੋਂ ਪਹਿਲਾ ਸਨਦੀ ਸਿੱਕਾਬੰਦ (Offical) ਰੁਸਤਮ-ਏ-ਹਿੰਦ ਸਦੀਕਾ ਗਿਲਗੂ ਅੰਮ੍ਰਿਤਸਰੀ ਸੀ ਜਿਸ ਨੇ ੧੮੩੯ ਈ. ਵਿਚ ਇਹ ਖ਼ਿਤਾਬ ਜਿੱਤਿਆ ਸੀ। ਉਹ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰੀ ਸੀ।

(ਅ) ੧੯੦੦ ਈ. ਵਿਚ ਅੰਮ੍ਰਿਤਸਰ ਦੇ ਇਕ ਮਸ਼ਹੂਰ ਭਲਵਾਨ ਗੁਲਾਮ (੧੮੬੦-੧੯੦੧) ਨੇ ਪੈਰਿਸ ਵਿਚ ਹੋ ਰਹੀ ਇਕ ਆਲਮੀ ਨੁਮਾਇਸ਼ ਦੇ ਸਮੇਂ ਪਹਿਲਕਦਮੀ ਇਹ ਕੀਤੀ ਕਿ ਉਸ ਨੇ ਤੁਰਕੀ ਦੇ ਇਕ ਖ਼ੂੰਖਾਰ ਭਲਵਾਨ ਕਾਦਰ

ਅਲੀ ਨੂੰ ਢਾਹ ਕੇ ਰੁਸਤਮ-ਏ-ਜਹਾਨ ਦਾ ਖ਼ਿਤਾਬ ਪ੍ਰਾਪਤ ਕੀਤਾ।[੧]

(ੲ) ਇਸੇ ਤਰ੍ਹਾਂ ਇਥੋਂ ਦੇ ਇਕ ਹੋਰ ਭਲਵਾਨ ਗਾਮੇ (੧੮੮੨-੧੯੬੦) ਨੇ ਲੰਡਨ ਆ ਕੇ ਵਿਸ਼ਵ-ਵਿਜੇਤਾ ਦਾ ਮਾਣਮੱਤਾ ਖ਼ਿਤਾਬ ਪ੍ਰਾਪਤ ਕੀਤਾ। ੧੯੪੭ ਵਿਚ ਜਦੋਂ ਪਾਕਿਸਤਾਨ ਬਣਿਆ ਤਾਂ ਉਥੋਂ ਦਾ ਸਭ ਤੋਂ ਪਹਿਲਾ ਰੁਸਤਮ-ਏ-ਪਾਕਿਸਤਾਨ ਬਣਨ ਵਾਲਾ, ਗਾਮੇ ਦਾ ਭਤੀਜਾ ਭੋਲੂ ਪਹਿਲਵਾਨ ਸੀ ਜਿਹੜਾ ਕਿ ਅੰਮ੍ਰਿਤਸਰ ਦਾ ਜੰਮਪਲ ਸੀ।[੨]

(ਸ) ਸਾਡੀ ਆਪਣੇ ਇੰਟਰਨੈਸ਼ਨਲ ਪੰਜਾਬ ਹੈਰੀਟੇਜ ਮਿਊਜ਼ੀਅਮ ਵਿਚ ਇਕ ਅਦੁੱਤੀ ਤਸਵੀਰ ਹੈ ਜਿਸ ਵਿਚ ਇਥੋਂ ਦੇ ਇਕ ਅਸਾਧਾਰਨ ਤਾਕਤ ਵਾਲੇ ਪਹਿਲਵਾਨ ਉਲਮਾਨ ਸਿੰਘ ਨੇ ਆਪਣੇ ਅਖਾੜੇ ਦੇ ਪੰਜ ਭਲਵਾਨ ਚੁੱਕੇ ਹੋਏ ਹਨ। ਲੰਡਨ ਦੀ ਇਕ ਲਾਇਬ੍ਰੇਰੀ ਵਿਚ ਇਹੋ ਜਿਹਾ ਇਕ ਰੀਕਾਰਡ ਜਿਹੜਾ ਅੰਗਰੇਜ਼ਾਂ ਨੇ ਸੁਰੱਖਿਅਤ ਕੀਤਾ ਹੋਇਆ ਹੈ ਉਹ ਇਹ ਹੈ ਕਿ ੧੧ ਦਸੰਬਰ, ੧੯੦੫ ਨੂੰ ਅੰਮ੍ਰਿਤਸਰ ਦਾ ਇਕ ਭਲਵਾਨ ੬੦੪ ਪੌਂਡ ਦੀਆਂ  ਭਾਰੀਆਂ ਮੁੰਗਲੀਆਂ ਫੇਰ ਰਿਹਾ ਹੈ।

**੪. ਸੰਗੀਤ ਦੇ ਖੇਤਰ ਵਿਚ ਸਰਦਾਰੀ :** ਪੰਚਮ ਪਾਤਸ਼ਾਹ ਨੇ ਸਤੰਬਰ ੧੬੦੪ ਈ. ’ਚ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਰਤਨ ਦਾ ਵਿਸਮਾਦੀ ਪ੍ਰਵਾਹ ਅਰੰਭ ਕਰ ਕੇ, ਸੰਗੀਤ ਦੇ ਗਾਇਨ-ਗੁਲਦਸਤੇ ਦਾ ਇਕ ਅਜਿਹਾ ਬੂਟਾ ਲਾਇਆ ਜਿਹੜਾ ਹੌਲੀ-ਹੌਲੀ ਸਾਰੀ ਦੁਨੀਆਂ ਵਿਚ ਫੈਲ ਗਿਆ। ਇਥੋਂ ਦੀ ਰਬਾਬੀ-ਪਰੰਪਰਾ ਐਨੀ ਰਸਭਿੰਨੀ, ਅਮੀਰ ਅਤੇ ਮੌਲਿਕ ਸੀ ਕਿ ਇਕ ਸਮਾਂ ਫਿਰ ਅਜਿਹਾ ਆਇਆ ਕਿ ਦੇਸ਼ ਭਰ ਦੇ ਗਵੱਈਏ ਇਹ ਗੱਲ ਕਹਿਣ ’ਤੇ ਮਜਬੂਰ ਹੋ ਗਏ ਸਨ ਕਿ ‘ਭਈ! ਜੇਕਰ ਸ਼ੁੱਧ ਸੰਗੀਤ ਦੀ ਸਹੀ ਸੇਧ ਲੈਣੀ ਹੈ ਤਾਂ ਸ੍ਰੀ ਅੰਮ੍ਰਿਤਸਰ ਚੱਲੋ, ਰਬਾਬੀਆਂ ਪਾਸ।’ ਇਹ ਉਹ ਵਕਤ ਸੀ ਜਦ ਦੇਸ਼ ਦੇ ਕਹਿੰਦੇ-ਕਹਾਉਂਦੇ ਕਲਾਕਾਰ ਵੀ ਇਨ੍ਹਾਂ ਰਬਾਬੀਆਂ ਨਾਲ ਮੁਕਾਬਲਾ ਕਰਨ ਤੋਂ ਕੰਨ ਭੰਨਦੇ ਸਨ।

ਸ਼ਬਦ-ਕੀਰਤਨ ਤੋਂ ਛੁੱਟ, ਹਲਕੇ-ਫੁਲਕੇ ਗਾਇਨ ਵਿਚ ਵੀ ਇਸ ਸ਼ਹਿਰ ਨੇ ਹਮੇਸ਼ਾਂ ਆਪਣੀ ਸਰਦਾਰੀ ਕਾਇਮ ਰੱਖੀ ਹੈ। ਵੀਹਵੀਂ ਸਦੀ ਦੀ ਇਕ ਬਹੁਤ ਵੱਡੀ ਗਾਇਕਾ ਨੂਰ ਜਹਾਂ ਬੇਗਮ (੧੯੨੬-੨੦੦੦), ਅੰਮ੍ਰਿਤਸਰ ਦੀ ਇਕ ਬਹੁਤ ਵੱਡੀ ਗਾਇਕਾ ਫਰੀਦਾ ਖਾਨਮ ਦੀ ਵੱਡੀ ਭੈਣ ਮੁਖਤਾਰ ਬੇਗਮ ਉਰਫ਼ ਦਾਰੀ (੧੯੧੨-੧੯੮੨) ਦੇ ਗਾਉਣ-ਢੰਗ ਤੋਂ ਬੇਹੱਦ ਪ੍ਰਭਾਵਿਤ ਸੀ।

ਨੂਰ ਜਹਾਂ ਤੋਂ ਛੁਟ, ਭਾਰਤ ਪਾਕਿਸਤਾਨ ਦੀਆਂ ਦੋ ਹੋਰ ਵੱਡੀਆਂ ਗਾਇਕਾਵਾਂ

*੧. ਸਾਡੇ ਪਾਸ ਉਸ ਦਾ ਜਾਂਘੀਆ ਸੁਰੱਖਿਅਤ ਹੈ।*
*੨. ਸਾਡੇ ਪਾਸ ਗਾਮੇ ਦੇ ਕੁਝ ਭਾਂਡੇ-ਟੀਂਡੇ ਸਾਂਭੇ ਪਏ ਹਨ।*

ਦਾ ਨਾਂ ਲੈਣਾ ਹੋਵੇ ਤਾਂ ਉਹ ਹਨ: ਲਤਾ ਮੰਗੇਸ਼ਕਰ ਅਤੇ ਸ਼ਮਸ਼ਾਦ ਬੇਗਮ ਆਦਿ। ਇਹ ਤਿੰਨੇ ਹੀ ਅੰਮ੍ਰਿਤਸਰ ਦੇ ਇਕ ਰਬਾਬੀ ਮਾਸਟਰ ਗ਼ੁਲਾਮ ਹੈਦਰ (੧੯੦੬-੧੯੫੩) ਦੀਆਂ ਕਾਢਾਂ ਸਨ।

ਯਾਦ ਰਹੇ ਕਿ ਗ਼ੁਲਾਮ ਹੈਦਰ, ਭਾਈ ਆਤੂ (ਭਾਈ ਅਤਰਾ ਰਬਾਬੀ, ਜਿਸ ਨੂੰ ਕਈ ਲੋਕ ਉਸ ਦੇ ਕੀਰਤਨ ਵਿਚ ਤਾਸੀਰ ਹੋਣ ਕਰਕੇ ਜਾਦੂ ਵੀ ਆਖਿਆ ਕਰਦੇ ਸਨ—ਅਖੇ ਇਹ ਗਾਉਂਦਾ ਕਾਹਦਾ ਸਰੋਤਿਆਂ 'ਤੇ ਜਾਦੂ ਕਰਦਾ ਹੈ) ਅਤੇ ਭਾਈ ਪਲਾਸਾ ਦੇ ਖ਼ਾਨਦਾਨ ਵਿੱਚੋਂ ਸਨ, ਜਿਹੜੇ ੧੯੪੭ ਵਿਚ ਦੇਸ਼ ਦੀ ਵੰਡ ਹੋਣ ਤੋਂ ਪਹਿਲਾਂ ਕਦੇ ਮੁਹੱਲਾ ਸ਼ਰੀਫ਼ਪੁਰਾ ਅੰਮ੍ਰਿਤਸਰ ਰਹਿੰਦੇ ਹੁੰਦੇ ਸਨ ਅਤੇ ਮੁਹੰਮਦ ਰਫ਼ੀ ਅਤੇ ਮਹਿੰਦਰ ਕਪੂਰ ਵੀ ਇਸੇ ਸ਼ਹਿਰ ਦੇ ਹੀ ਹੀਰੇ ਸਨ।

**੫. ਭਵਨਕਾਰੀ 'ਚ ਭੱਲ ਅਤੇ ਮਿਅਮਾਰੀ (ਇੰਜੀਨੀਅਰਿੰਗ)'ਚ ਵੀ ਮੋਹਰੀ:** ਸ੍ਰੀ ਹਰਿਮੰਦਰ ਸਾਹਿਬ ਜੀ ਦਾ ਕਿਸ ਨੇ ਨਕਸ਼ਾ ਤਿਆਰ ਕੀਤਾ, ਕਿਵੇਂ ਕੀਤਾ, ਕਿਵੇਂ ਸਭ ਕੁਝ ਤਿਆਰ ਹੋਇਆ, ਇਹ ਸਾਰੀਆਂ ਗੱਲਾਂ ਤਾਂ ਅੰਤਰਯਾਮੀ ਗੁਰੂ ਮਹਾਰਾਜ ਆਪ ਹੀ ਜਾਣਨ, ਪਰ ਦੱਸਿਆ ਜਾਂਦਾ ਹੈ ਕਿ ਇਸ ਕੰਮ ਲਈ ਉਨ੍ਹਾਂ ਨੇ ਦੇਸ਼ ਭਰ 'ਚੋਂ ਉੱਘੇ-ਉੱਘੇ ਕਾਰੀਗਰ ਮੰਗਵਾਏ ਸਨ, ਜਿਨ੍ਹਾਂ ਵਿਚ ਕੁਝ ਮਾਹਿਰ ਚਨਿਓਟ ਦੇ ਵੀ ਸਨ। ਜਗਤ-ਵਿਖਿਆਤ ਚਿੱਤਰਕਾਰ ਅਬਦੁਲ ਰਹਿਮਾਨ ਚੁਗਤਾਈ (੧੮੯੭-੧੯੭੫) ਜਿਨ੍ਹਾਂ ਦੇ ਵੱਡੇ-ਵਡੇਰੇ ਮੁਗ਼ਲੀਆ ਦਰਬਾਰ ਨਾਲ ਸੰਬੰਧਿਤ ਰਹੇ ਸਨ ਅਤੇ ਜਿਨ੍ਹਾਂ ਨੇ ਭਾਈ ਵੀਰ ਸਿੰਘ ਨੂੰ ਆਪਣੇ ਕੁਝ ਸੁਚਿੱਤ੍ਰ ਭੇਟ ਕੀਤੇ ਸਨ, ਉਹ ਇਸ ਗੱਲ ਦਾ ਉਲੇਖ ਕਰਦੇ ਸਨ ਕਿ ਅਹਿਮਦ ਸ਼ਾਹ ਅਬਦਾਲੀ ਨੇ ੧੭੬੨-੬੪ ਵਿਚ ਜਦੋਂ ਸ੍ਰੀ ਹਰਿਮੰਦਰ ਸਾਹਿਬ ਨੂੰ ਢਹਿ-ਢੇਰੀ ਕੀਤਾ ਸੀ ਤਾਂ ਉਸ ਪਿੱਛੋਂ ਤਾਕਤ ਸੰਭਾਲਦਿਆਂ ਹੀ ਮਹਾਰਾਜਾ ਰਣਜੀਤ ਸਿੰਘ ਵੱਲੋਂ ੧੮੦੫ ਈ. ਵਿਚ ਨਵੇਂ ਸਿਰੇ ਤੋਂ ਉਸਾਰੇ ਗਏ ਸ੍ਰੀ ਹਰਿਮੰਦਰ ਸਾਹਿਬ ਦੀ ਤਿਆਰੀ ਦੀ ਜ਼ੁੰਮੇਵਾਰੀ ਉਨ੍ਹਾਂ ਦੇ ਪੜਦਾਦਾ ਮੀਆਂ ਸਲਾਹਉਦੀਨ ਨੂੰ ਸੌਂਪੀ ਗਈ ਸੀ। ਉਹ ਮਹਾਰਾਜਾ ਦੇ ਦਰਬਾਰੀ ਸਨ ਜਿਨ੍ਹਾਂ ਨੂੰ ਸਿੱਖ ਦਰਬਾਰ ਵੱਲੋਂ ਮਜ਼ਦੂਰਾਂ ਅਤੇ ਕਾਰੀਗਰਾਂ ਨੂੰ ਵੰਡਣ ਲਈ ਕਾਫ਼ੀ ਵੱਡੀ ਰਕਮ ਮਿਲਦੀ ਹੁੰਦੀ ਸੀ, ਜਿਹੜੀ ਉਹ ਇਕ ਗਧੇ 'ਤੇ ਲੱਦ ਕੇ ਲਿਆਉਂਦੇ ਹੁੰਦੇ ਸਨ। ਇਥੇ ਇਹ ਗੱਲ ਵੀ ਜ਼ਿਕਰਯੋਗ ਹੈ ਕਿ ਇਸੇ ਸਲਾਹਉਦੀਨ ਨੇ ਹੀ ਗੁੱਜਰਾਂਵਾਲਾ ਵਿਖੇ ਜਰਨੈਲ ਹਰੀ ਸਿੰਘ ਨਲਵਾ ਦੀ ਬਾਰਾਂਦਰੀ ਤਿਆਰ ਕਰਵਾਈ ਸੀ। ਰੌਸ਼ਨ ਦਿਮਾਗ਼ ਹੁਨਰਕਾਰ ਭਾਈ ਰਾਮ ਸਿੰਘ (੧੮੫੭-੧੯੧੬) ਜਿਹੜੇ ਇਸ ਸ਼ਹਿਰ ਵਿਚ ਚੀਲ੍ਹ ਮੰਡੀ ਵਿਚ ਰਿਹਾ ਕਰਦੇ ਸਨ, ਨੇ ੧੮੯੦ ਈ. ਵਿਚ ਇੰਗਲੈਂਡ ਆ ਕੇ ਬਣਾਇਆ 'ਆਈਲ ਆਫ਼ ਵਾਈਟ' ਨਾਮਕ ਮਹੱਲ ਅਤੇ ਉਨ੍ਹਾਂ ਵੱਲੋਂ ਤਿਆਰ ਕਰਵਾਈਆਂ ਗਈਆਂ ਹੋਰ ਇਮਾਰਤਾਂ ਜਿਵੇਂ ਕਿ ਖਾਲਸਾ ਕਾਲਜ ਅੰਮ੍ਰਿਤਸਰ ਅਤੇ ਲਾਅ ਕੋਰਟਸ ਅੰਮ੍ਰਿਤਸਰ

ਅਤੇ ਵਾਇਸਰੀਗਲ ਲੌਜ ਸ਼ਿਮਲਾ ਆਦਿ ਭਵਨਕਾਰੀ ਦਾ ਅਦਭੁੱਤ ਨਮੂਨਾ ਹੋ ਨਿੱਬੜੀਆਂ ਹਨ।

**੬. ਹਿਕਮਤ, ਵੈਦਗੀ ਅਤੇ ਡਾਕਟਰੀ ਆਦਿ :** ਸਿਰਫ਼ ਪਰਮਾਤਮਾ ਹੀ ਜਾਣੇ ਮੁੱਢ ਤੋਂ ਹੀ ਇਥੋਂ ਦੇ ਵੈਦਾਂ, ਹਕੀਮਾਂ ਦੇ ਹੱਥਾਂ ਵਿਚ ਬੇਹੱਦ ਸ਼ਫ਼ਾ ਰਹੀ ਹੈ। ਕਿਸੇ ਸਮੇਂ ਇਥੋਂ ਦੇ ਪੰਡਤ ਸ੍ਰੀਮਤ ਸਰਬ ਸੁਖ ਅਤੇ ਅਗਾਂਹ ਫਿਰ ਉਸ ਦਾ ਪੁੱਤਰ ਰਾਏ ਬਹਾਦਰ ਪੰਡਿਤ ਜਨਾਰਧਨ ਤਬੀਬੀ 'ਚ ਬੜੇ ਵੱਡੇ ਨਾਂ ਸਨ। ਬੇਹੱਦ ਮਕਬੂਲ ਦਵਾਈ ਅੰਮ੍ਰਿਤਧਾਰਾ ਦੇ ਕਾਢੂ ਠਾਕੁਰ ਦੱਤ ਸ਼ਰਮਾ (੧੮੮੨) ਅਤੇ ਅਗਾਂਹ ਫਿਰ ਕਵੀਰਾਜ ਖਜ਼ਾਨ ਚੰਦ ਬੀ.ਏ. (ਕਰਤਾ *ਹਦਾਇਤਨਾਮਾ ਖਾਵੰਦ, ਹਦਾਇਤਨਾਮਾ ਬੀਵੀ*) ਵੀ ਇਥੋਂ ਦੇ ਹੀ ਜੰਮਪਲ ਸਨ। ਫੀਰੋਜ਼ਦੀਨ ਫੀਰੋਜ਼ ਤੁਗਰਾਈ (੧੮੮੨-੧੯੩੧) ਇਥੋਂ ਦੇ ਹੀ ਇਕ ਹੋਰ ਬਹੁਤ ਵੱਡੇ ਹਕੀਮ ਉਨ੍ਹੀਵੀਂ ਸਦੀ 'ਚ ਇਸ ਸ਼ਹਿਰ ਤੋਂ ਉਰਦੂ ਵਿਚ ਚਾਰ ਪਰਚੇ ਕੱਢਦੇ ਰਹੇ ਹਨ: (੧) ਵਕੀਲ, (੨) ਤਹਿਜ਼ੀਬਅਲ-ਖਲਕ, (੩) ਮਸੀਹਾ ਅਤੇ (੪) ਏਸ਼ੀਆ। ਤਬੀਬੀ ਤੋਂ ਛੁੱਟ, ਉਹ ਇਕ ਬਹੁਤ ਵੱਡੇ ਸ਼ਾਇਰ ਵੀ ਸਨ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗ਼ੁਲਾਮ ਕਾਦਰ ਗਰਾਮੀ (ਹਫੀਜ਼ ਜਲੰਧਰੀ-ਪਾਕਿਸਤਾਨੀ ਤਰਾਨਾ ਲਿਖਣ ਵਾਲੇ ਸ਼ਾਇਰ ਦੇ ਉਸਤਾਦ) ਤੋਂ ਛੁਟ, ਤੁਗਰਾਈ ਫ਼ਾਰਸੀ ਦੇ ਸਭ ਤੋਂ ਵੱਡੇ ਸ਼ਾਇਰ ਹੋਏ ਹਨ। ਮੌਲਾਨਾ ਗ਼ੁਲਾਮ ਮੁਹੰਮਦ ਤਰੰਨਮ ਤਬੀਬ ਦਾ ਵੀ ਅੰਮ੍ਰਿਤਸਰ 'ਚ ਬੜਾ ਅਸਰ-ਰਸੂਖ ਸੀ। ਇਕ ਵਾਰ ਜ਼ਫ਼ਰ ਅਲੀ ਨੇ ਉਸ ਬਾਰੇ ਇਹ ਸ਼ਿਅਰ ਕਿਹਾ ਸੀ:

*'ਤਰੰਨਮ' ਚਾਂਦ ਹੈ ਇਸ ਸ਼ਹਿਰ ਮੇਂ ਇਲਮ ਔਰ ਹਿਕਮਤ ਕਾ,*
*ਦਰਖ਼ਸ਼ਾਂ ਇਸ ਕੇ ਹਾਲੇ ਹੈਂ ਮੁਸਲਮਾਨਾਨਿ ਅੰਮ੍ਰਿਤਸਰ!*

ਇਸ ਖੇਤਰ ਵਿਚ ਭਾਈ ਮੋਹਨ ਸਿੰਘ ਵੈਦ ਤਰਨਤਾਰਨ ਵਾਲਿਆਂ ਨੂੰ ਕੌਣ ਨਹੀਂ ਜਾਣਦਾ? ਅੱਜਕਲ੍ਹ ਪ੍ਰੋ. ਸਾਹਿਬ ਸਿੰਘ ਦੇ ਸਪੁੱਤਰ ਡਾ. ਦਲਜੀਤ ਸਿੰਘ ਅੱਖਾਂ ਦੇ ਮਾਹਿਰ ਨੇ ਸਾਰੇ ਜਹਾਨ 'ਚ ਉਹ ਭੱਲ ਖੱਟੀ ਹੈ, ਜਿਸ ਦੀ ਹੋਰ ਕਿਧਰੇ ਕੋਈ ਅਜਿਹੀ ਮਿਸਾਲ ਨਹੀਂ ਮਿਲਦੀ।

**੭. ਸ਼ਹਿਰ ਦੀਆਂ ਸੁਗ਼ਾਤਾਂ :** ਇਕ ਪੁਰਾਣੀ ਕਹਾਵਤ ਚੱਲਦੀ ਆ ਰਹੀ ਹੈ, ਅੰਮ੍ਰਿਤਸਰ ਦੇ ਪਾਪੜ ਤੇ ਮਥਰਾ ਦੇ ਪੇੜੇ। ਜਿਵੇਂ ਕਿ ਦੁਆਬੇ ਦਾ ਗੁੜ-ਸ਼ੱਕਰ, ਸਹਾਰਨਪੁਰ ਦੇ ਗੰਨੇ, ਭਦੌੜ ਦੇ ਕਟੋਰੇ, ਮੁਰਾਦਾਬਾਦ ਦੀਆਂ ਕੌਲੀਆਂ, ਬਨਾਰਸ ਦੀਆਂ ਸਾੜ੍ਹੀਆਂ, ਅਹਿਮਦ ਨਗਰ ਦੀਆਂ ਧੋਤੀਆਂ, ਹੁਸ਼ਿਆਰਪੁਰ ਅੰਬਾਲੇ ਦੇ ਅੰਬ, ਕੋਟਕਪੂਰਾ ਦੇ ਛੋਲੇ, ਹਰਿਦਵਾਰ ਦੀਆਂ ਖੜਾਵਾਂ ਤੇ ਮਥਰਾ ਦੇ ਪੇੜੇ ਬਹੁਤ ਮਸ਼ਹੂਰ ਹਨ ਇਸੇ ਤਰ੍ਹਾਂ ਅੰਮ੍ਰਿਤਸਰ ਦੇ ਪਾਪੜ-ਵੜੀਆਂ ਸਾਰੇ ਜਹਾਨ 'ਚ ਪ੍ਰਸਿੱਧ ਹਨ ਜਿਨ੍ਹਾਂ ਦਾ ਸੁਆਦ ਕੁਝ ਆਪਣਾ ਹੀ ਹੈ!

**੮. ਤਜਾਰਤੀ ਵਡਿਆਈ—ਪੰਜਾਬ ਦੀ ਤਜੌਰੀ :** ਇਹ ਸ਼ਹਿਰ ਕਿਸੇ ਸਮੇਂ ਤਜਾਰਤ ਅਤੇ ਉਦਯੋਗ ਦਾ ਬਹੁਤ ਵੱਡਾ ਕੇਂਦਰ ਸੀ, ਖਾਸ ਕਰਕੇ ਕੱਪੜੇ ਦਾ। ਲਾਹੌਰ ਭਾਵੇਂ ਪੰਜਾਬ ਦੀ ਰਾਜਧਾਨੀ ਸੀ, ਪਰ ਇਥੇ ਅੰਮ੍ਰਿਤਸਰ ਵਿਚ ਬਹੁਤ ਸਾਰੇ ਮਾਰਵਾੜੀ ਰਹਿੰਦੇ ਸਨ। ਇਸ ਸ਼ਹਿਰ ਦੀ ਅਮੀਰੀ ਕਰਕੇ ਇਸ ਨੂੰ ਪੰਜਾਬ ਦੀ ਤਜੌਰੀ ਆਖਿਆ ਜਾਂਦਾ ਸੀ। ਅਠਾਰ੍ਹਵੀਂ-ਉਨ੍ਹੀਵੀਂ ਸਦੀ ਦੇ ਅਨੇਕ ਅੰਗਰੇਜ਼ ਯਾਤਰੀਆਂ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਉੱਤਰੀ ਭਾਰਤ ਦਾ ਸਰਵੋਤਮ ਸ਼ਹਿਰ ਕਰਾਰ ਦਿੱਤਾ। ਇਕ ਹੋਰ ਨੇ ਇਸ ਨੂੰ 'ਇੰਪੋਰੀਅਮ ਆਫ ਇੰਡੀਆ' ਆਖਿਆ। ਸ਼ਾਲਾਂ, ਕਸ਼ਮੀਰੀ ਕੇਸਰ, ਕੱਪੜਾ, ਸਿਲਕ, ਰੇਸ਼ਮ ਆਦਿ ਲਈ ਇਹ ਹਮੇਸ਼ਾਂ ਬੜਾ ਪ੍ਰਸਿੱਧ ਰਿਹਾ ਹੈ। ਲੈਫਟੀਨੈਂਟ ਕਰਨਲ ਸਟੇਨਬਾਸ਼ ਇਸ ਸ਼ਹਿਰ ਨੂੰ ਆਪਣੀ ਕਿਤਾਬ ਵਿਚ ਉੱਤਰੀ ਭਾਰਤ ਦਾ ਸਭ ਤੋਂ ਅਮੀਰ ਸ਼ਹਿਰ ਮੰਨਦਾ ਹੈ। ਡੇਵਿਡ ਰੌਸ ਵੀ ਆਪਣੀ ਕਿਤਾਬ 'The land of Five Rivers' (੧੮੮੨ ਈ.) ਵਿਚ ਇਸ ਸ਼ਹਿਰ ਨੂੰ ਪੰਜਾਬ ਦਾ ਸਭ ਤੋਂ ਵੱਡਾ ਅਤੇ ਅਮੀਰ ਸ਼ਹਿਰ ਮੰਨਦਾ ਹੈ ਅਤੇ ਇਹ ਗੱਲ ਵੀ ਅਨੁਭਵ ਕਰਦਾ ਹੈ ਕਿ ਇਸ ਦੀ ਮੰਡੀ ਵਿਚ ਮੱਧ ਏਸ਼ੀਆ ਅਤੇ ਯੂਰਪੀਨ ਦੇਸ਼ਾਂ ਦੀਆਂ ਵਸਤਾਂ ਵੀ ਮਿਲ ਜਾਂਦੀਆਂ ਹਨ।

**੯. ਫਿਲਮ ਇੰਡਸਟਰੀ :** ੧੯੩੧ ਵਿਚ ਸਭ ਤੋਂ ਪਹਿਲਾਂ ਜਦੋਂ ਹਿੰਦੁਸਤਾਨ ਦੀ ਪਹਿਲੀ ਬੋਲਦੀ ਫਿਲਮ 'ਆਲਮ ਆਰਾ' ਦੇ ਨਾਲ 'ਹੀਰ ਰਾਂਝਾ' ਬਣੀ ਤਾਂ ਉਸ ਵਿਚ ਨਾਇਕਾ ਦਾ ਰੋਲ ਅਦਾਕਾਰਾ ਸਲਮਾ ਆਗ਼ਾ ਦੀ ਨਾਨੀ ਅਨਵਰ ਬੇਗਮ (ਪਾਰੋ) ਨੇ ਅਦਾ ਕੀਤਾ ਜੋ ਅੰਮ੍ਰਿਤਸਰ ਦੀ ਸੀ ਅਤੇ ਫਿਰ ੧੯੪੦ ਵਿਚ ਜਦੋਂ ਪ੍ਰਸਿੱਧ ਫ਼ਿਲਮ 'ਮੰਗਤੀ' ਬਣਾਈ ਗਈ ਤਾਂ ਉਸ ਵਿਚ ਹੀਰੋ ਦਾ ਰੋਲ ਅੰਮ੍ਰਿਤਸਰ ਦੇ ਜੰਮਪਲ ਮਾਸੂਦ ਪਰਵੇਜ਼ ਨੇ ਅਦਾ ਕੀਤਾ ਸੀ ਜਿਹੜਾ ਕਿ ਸਆਦਤ ਹਸਨ ਮੰਟੋ ਦਾ ਭਾਣਜਾ ਲੱਗਦਾ ਸੀ।

**੧੦. ਥੀਏਟਰ :** ਗੁਰੂ ਕੀ ਇਸ ਨਗਰੀ ਵਿਚ ਥੀਏਟਰ ਜਾਂ ਨਾਟਕ ਕਲਾ ਦੀ ਵੀ ਬੜੀ ਅਮੀਰ ਪਰੰਪਰਾ ਰਹੀ ਹੈ। ਇਥੋਂ ਦੇ ਪ੍ਰਸਿੱਧ ਡਰਾਮਾ ਨਗਾਰ ਆਗ਼ਾ ਹਸ਼ਰ ਕਸ਼ਮੀਰੀ ਨੂੰ ਉਰਦੂ ਦਾ ਸ਼ੈਕਸਪੀਅਰ ਕਰਕੇ ਮੰਨਿਆ ਜਾਂਦਾ ਸੀ। ਨੰਗਲ ਸ਼ਾਮਾਂ (ਜਲੰਧਰ) ਦੇ ਜੰਮਪਲ ਪ੍ਰੋ. ਗੁਰਦਿਆਲ ਸਿੰਘ ਫੁੱਲ ਜਿਨ੍ਹਾਂ ਨੇ ਆਪਣੀ ਸਾਰੀ ਉਮਰ ਇਸ ਸ਼ਹਿਰ ਵਿਚ ਗੁਜ਼ਾਰ ਦਿੱਤੀ, ਉਨ੍ਹਾਂ ਦੀ ਕਲਾ ਅਤੇ ਲੇਖਣੀ ਇਥੇ ਹੀ ਪ੍ਰਵਾਨ ਚੜ੍ਹੀ। ਪ੍ਰੋ. ਸ. ਸ. ਅਮੋਲ, ਡਾ. ਆਤਮਜੀਤ ਸਿੰਘ ਵੀ ਇਸੇ ਸ਼ਹਿਰ ਦੀ ਪੈਦਾਇਸ਼ ਹਨ। ਇਸੇ ਤਰ੍ਹਾਂ ਭਾਜੀ ਗੁਰਸ਼ਰਨ ਸਿੰਘ ਉਰਫ਼ ਭਾਈ ਮੰਨਾ ਸਿੰਘ, ਜਿਨ੍ਹਾਂ ਨੇ ਆਪਣਾ ਸੁਨੇਹਾ ਪੰਜਾਬ ਦੇ ਪਿੰਡਾਂ ਤਕ ਵੀ ਪਹੁੰਚਾਇਆ, ਉਨ੍ਹਾਂ ਦੀ ਕਲਾ ਵੀ ਇਸੇ ਸ਼ਹਿਰ ਵਿਚ ਪ੍ਰਵਾਨ ਚੜ੍ਹੀ ਸੀ।

**ਅੰਤਰਾ/ਅੰਤਿਕਾ :** ਇਸੇ ਤਰ੍ਹਾਂ ਇਸ ਸ਼ਹਿਰ ਨੇ ਹੋਰ ਵੀ ਕੁਝ ਖੇਤਰਾਂ ਵਿਚ ਮੋਹਰੀਆਂ ਵਾਲਾ ਰੋਲ ਅਦਾ ਕੀਤਾ ਹੈ, ਜਿਵੇਂ ਕਿ ਖੇਡਾਂ ਵਿਚ ਜਾਂ ਕੁਝ ਹੋਰ ਖੇਤਰਾਂ ਵਿਚ। ਸਵਾਲ ਉੱਠਦਾ ਹੈ ਕਿ ਇਸ ਦੇ ਪਿੱਛੇ ਆਖ਼ਰ ਉਹ ਕਿਹੜੀ ਗੱਲ ਹੈ ਜਿਸ ਕਰਕੇ ਇਹ ਸ਼ਹਿਰ ਦੂਜਿਆਂ ਨਾਲੋਂ ਸਦਾ ਨਿਆਰਾ, ਨਿਰਾਲਾ ਜਾਂ ਨਿਵੇਕਲਾ ਰਿਹਾ ਹੈ? ਇਸ ਗੱਲ ਨੂੰ ਸਮਝਣਾ ਕੋਈ ਬਹੁਤੀ ਔਖੀ ਗੱਲ ਨਹੀਂ। ਮਹਾਂਵਾਕ ਹੈ, "ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ"। ਸੱਚੇ ਪਾਤਸ਼ਾਹ ਵੱਲੋਂ ਇਸ ਧਰਤੀ ਨੂੰ ਵਰ ਹੈ, ਉਨ੍ਹਾਂ ਨੇ ਇਸ ਨੂੰ ਪ੍ਰਦੂਸ਼ਣ-ਰਹਿਤ ਚਿਤਵਿਆ ਸੀ। ਦੂਜਾ ਇਥੋਂ ਦੇ ਆਬੋ-ਹਵਾ, ਪੌਣ-ਪਾਣੀ ਦੀ ਨਮੀ ਭਲਵਾਨਾਂ ਲਈ ਅਤੇ ਕੱਪੜੇ ਦੀ ਬੁਣਤ-ਬਣਤ ਲਈ ਦੁਨੀਆਂ ਭਰ ਵਿੱਚੋਂ ਬਿਹਤਰੀਨ ਹੋਣ ਕਰਕੇ ਇਸ ਨੇ ਜਰਵਾਣੇ, ਜ਼ਿਆਲੇ ਮਨੁੱਖ ਹੀ ਪੈਦਾ ਕਰਨੇ ਹਨ। ੧੯੦੦ ਈ. ਦੀ ਗੱਲ ਹੈ ਕਿ ਪੰਡਿਤ ਮੋਤੀ ਲਾਲ ਨਹਿਰੂ ਪੈਰਿਸ ਵਿਚ ਜਦੋਂ ਗ਼ੁਲਾਮ ਭਲਵਾਨ ਨੂੰ ਘੁਲਣ ਵਾਸਤੇ ਲਿਆਏ ਤਾਂ ਦੁਨੀਆਂ ਭਰ ਵਿੱਚੋਂ ਇਕੱਠੇ ਹੋਏ ਸ਼ਾਹਜ਼ੋਰ ਉਸ ਦੀ ਅਸਾਧਾਰਨ ਤਾਕਤ ਤੋਂ ਬੇਹੱਦ ਪ੍ਰਭਾਵਿਤ ਸਨ। ਇਥੋਂ ਦੇ ਕੁਝ ਡਾਕਟਰ ਜਿਵੇਂ ਕਿ ਡਾ. ਕਰਾਜੇਵਸਕੀ ਆਖ਼ਰ ਇਹ ਗੱਲ ਪਰਖ-ਪਰਤਾਣ ਲਈ ਉਸ ਦੇ ਸਰੀਰ ਅਤੇ ਖ਼ੁਰਾਕ ਆਦਿ ਦਾ ਅਸਾਧਾਰਨ ਤਾਕਤ ਦੇ ਕਾਰਨ ਜਾਣਨ ਵਜੋਂ ਕੁਝ ਦਿਨ ਅਧਿਐਨ ਕਰਦਿਆਂ ਆਖ਼ਰ ਇਸ ਅਰਕਰੇਜ਼ੀ 'ਤੇ ਹੀ ਪੁੱਜੇ ਸਨ ਕਿ ਇਸ ਦੇ ਪਿੱਛੇ ਜ਼ਰੂਰ ਪੌਣ-ਪਾਣੀ ਦਾ ਹੀ ਅਸਰ ਹੈ! ਇਸ ਧਰਤੀ ਦੀ ਜੂਹ ਵਿਚ ਜਿਹੜਾ ਵੀ ਸ਼ਰਧਾ ਨਾਲ ਆ ਗਿਆ, ਉਸ ਦੇ ਵਾਰੇ-ਨਿਆਰੇ ਹੋ ਗਏ। ਉਹ ਤਰ ਗਿਆ। ਕੀ ਇਹ ਗੱਲ ਕਿਸੇ ਚਮਤਕਾਰ ਤੋਂ ਘੱਟ ਹੈ ਕਿ ਕਸ਼ਮੀਰ ਘਾਟੀ ਤੋਂ, ਸਿੱਧੇ-ਸਾਦੇ, ਰਾਸ਼ੇ, ਹਾਤੋ ਜਾਂ ਮਨੁੱਖ ਜਿੱਧਰ ਭਲਵਾਨੀ ਦੀ ਕੋਈ ਪਰੰਪਰਾ ਨਹੀਂ, ਕੋਈ ਅਖਾੜਾ ਨਹੀਂ, ਉਹ ਇਸ ਸ਼ਹਿਰ ਵਿਚ ਆ ਵੱਸਣ ਅਤੇ ਇਥੋਂ ਦੇ ਅਖਾੜਿਆਂ ਵਿਚ ਵਧ-ਫੁੱਲ ਕੇ ਦੁਨੀਆਂ ਭਰ ਦੇ ਭਲਵਾਨਾਂ ਨਾਲ ਟੱਕਰਾਂ ਲੈਣ ਅਤੇ ਉਨ੍ਹਾਂ ਨੂੰ ਮਾਤ ਪਾਉਣ ਕਿਉਂਕਿ ਬਹੁਤ ਵੱਡੀ ਗਿਣਤੀ ਵਿਚ ਭਲਵਾਨ ਕਸ਼ਮੀਰੀ ਹੀ ਹੋਏ ਹਨ।

ਬਦਕਿਸਮਤੀ ਇਹ ਹੋਈ ਕਿ ੧੯੪੭ ਤੋਂ ਪਿੱਛੋਂ ਸਰਕਾਰਾਂ ਨੇ ਇਸ ਨੂੰ ਅਣਗੌਲਿਆਂ ਕਰਨਾ ਸ਼ੁਰੂ ਕਰ ਦਿੱਤਾ। ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਅਸਲੋਂ ਹੀ ਇਕ ਨਵੇਂ ਨਜ਼ਰੀਏ ਤੋਂ ਦੇਖਣ ਦੀ ਲੋੜ ਹੈ। ਹਰ ਪ੍ਰਾਣੀ ਨੂੰ, ਇਨਸਾਨੀਅਤ ਨਾਲ ਪਿਆਰ ਕਰਨ ਵਾਲੇ ਹਰ ਬੰਦੇ ਨੂੰ, ਕੀ ਸਿੱਖ ਅਤੇ ਕੀ ਗ਼ੈਰ ਸਿੱਖ, ਹਰ ਇਕ ਨੂੰ ਇਸ ਦੇ ਸੌਂਦਰਯ ਵਿਚ ਵਾਧਾ ਕਰਨ ਦੀ ਲੋੜ ਹੈ। ਆਓ, ਅੱਜ ਤੋਂ ਅਸੀਂ ਇਹ ਸ਼ਹਿਰ ਦੇ ਮਹਾਤਮ ਨੂੰ ਪੂਰੀ ਤਰ੍ਹਾਂ ਸਮਝਣ ਦਾ ਯਤਨ ਕਰੀਏ ਅਤੇ ਗੁਰੂ ਮਹਾਰਾਜ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ! ■

# ਅਜ਼ੀਮ ਸ਼ਹੀਦ ਬਾਬਾ ਸੰਗਤ ਸਿੰਘ ਜੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਦੁਨੀਆਂ ਵਿਚ ਕਈ ਕੌਮਾਂ ਅਤੇ ਉਨ੍ਹਾਂ ਦੇ ਧਰਮ ਹਨ। ਉਨ੍ਹਾਂ ਦੇ ਧਾਰਮਿਕ ਗ੍ਰੰਥ ਹਨ ਅਤੇ ਧਾਰਮਿਕ ਸਥਾਨ ਹਨ, ਪਰੰਤੂ ਉਸ ਵੱਲੋਂ ਕੀਤਾ ਇਹ ਪਸਾਰਾ ਬਹੁਰੰਗੀ ਹੈ:

*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥ (ਪੰਨਾ ੧੩੫੦)*

ਹਰ ਧਰਮ ਦੇ ਰਹਿਬਰਾਂ ਨੇ ਆਪਣੇ-ਆਪਣੇ ਸਮੇਂ ਆਪਣੇ ਇਲਾਕਿਆਂ ਦੇ ਲੋਕਾਂ ਦੀ ਅਧਿਆਤਮਕ ਤੌਰ ਉੱਤੇ ਅਗਵਾਈ ਕੀਤੀ। ਬਹੁਤ ਸਾਰੇ ਵਿਚਾਰਕ/ ਫ਼ਿਲਾਸਫ਼ਰ ਹੋਏ, ਜਿਨ੍ਹਾਂ ਨੇ ਆਪਣੇ ਵਡਮੁੱਲੇ ਵਿਚਾਰਾਂ ਰਾਹੀਂ ਮਨੁੱਖ ਦੀ ਜ਼ਿੰਦਗੀ ਨੂੰ ਆਰਥਿਕ ਤੌਰ ਉੱਤੇ ਖੁਸ਼ਹਾਲ ਕਰਨ ਲਈ ਸੇਧ ਦਿੱਤੀ। ਅਨੇਕਾਂ ਹੀ ਯੋਧੇ ਅਤੇ ਜਰਨੈਲ ਹੋਏ ਜਿਨ੍ਹਾਂ ਨੇ ਆਪਣੀ ਯੁੱਧ ਵਿੱਦਿਆ, ਯੁੱਧ ਨਿਪੁੰਨਤਾ ਅਤੇ ਬਹਾਦਰੀ ਦੇ ਕਾਰਨਾਮਿਆਂ ਰਾਹੀਂ ਜੰਗਾਂ-ਯੁੱਧਾਂ ਦੇ ਖੇਤਰ ਵਿਚ ਨਵੇਂ ਆਯਾਮ ਕਾਇਮ ਕੀਤੇ। ਵੱਡੇ-ਵੱਡੇ ਵਿਦਵਾਨ ਹੋਏ ਹਨ, ਜਿਨ੍ਹਾਂ ਨੇ ਆਪਣੀ ਵਿਦਵਤਾ ਦੁਆਰਾ ਦੁਨੀਆਂ ਦੇ ਲੋਕਾਂ ਨੂੰ ਪ੍ਰਭਾਵਿਤ ਅਤੇ ਪੱਥ-ਪ੍ਰਦਰਸ਼ਿਤ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੁਨੀਆਂ ਨੂੰ ਸੰਪੂਰਨ ਕ੍ਰਾਂਤੀਕਾਰੀ ਵਿਚਾਰਧਾਰਾ ਦਿੱਤੀ ਜਿਸ ਦਾ ਆਧਾਰ ਨਾਮ ਜਪਣਾ, ਕਿਰਤ ਕਰਨਾ, ਵੰਡ ਛਕਣਾ, ਸੇਵਾ ਅਤੇ ਸਿਮਰਨ ਸੀ। ਇਹ ਮਨੁੱਖ ਦੀ ਸਰਬਪੱਖੀ ਸ਼ਖ਼ਸੀਅਤ ਦੀ ਉਸਾਰੀ ਦਾ ਸਿਧਾਂਤ ਸੀ। ਗੁਰਵਾਕ ਹਨ:

- *ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
  *ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥ (ਪੰਨਾ ੫੨੨)*
- *ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ॥*
  *ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ॥ (ਪੰਨਾ ੭੮੫)*
- *ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ॥*
  *(ਪੰਨਾ ੮੨੨)*
- *ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ॥*
  *ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ॥ (ਪੰਨਾ ੮੩)*

ਇਹ ਸਰੀਰਕ ਅਤੇ ਆਤਮਿਕ ਸਾਧਨਾ ਦਾ ਸਿਧਾਂਤ ਹੈ। ਜਿਸ ਤਰ੍ਹਾਂ ਇਕ ਅੰਗਰੇਜ਼ ਲਿਖਾਰੀ ਨੇ ਲਿਖਿਆ ਹੈ, "God has created man in His own

---

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

image." ਭਾਵ ਰੱਬ ਨੇ ਆਪਣੀ ਹੀ ਸ਼ਕਲ-ਸੂਰਤ ਵਾਲਾ ਮਨੁੱਖ ਪੈਦਾ ਕੀਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਉਸੇ ਨੂੰ "ਸਾਬਤ ਸੂਰਤਿ ਦਸਤਾਰ ਸਿਰਾ", ਗੁਰਮੁਖ ਅਤੇ ਬ੍ਰਹਮ ਗਿਆਨੀ ਆਖਦੇ ਹਨ। ਦਸਮੇਸ਼ ਪਿਤਾ ਜੀ ਨੇ ੧੬੯੯ ਈ. ਵਿਚ ਸ੍ਰੀ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਛਕਾ ਕੇ ਅਤੇ ਖੰਡੇ-ਬਾਟੇ ਦੀ ਪਾਹੁਲ ਬਖਸ਼ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਿਤਵੇ 'ਸਚਿਆਰ' ਮਨੁੱਖ ਨੂੰ ਸੀਸ ਭੇਟ ਕਰ ਦੇਣ ਉਪਰੰਤ ਖਾਲਸੇ ਦੀ ਸਾਜਨਾ ਕੀਤੀ। ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ, ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਅਤੇ ਉਨ੍ਹਾਂ ਨੇ ਭਾਈ ਜੇਠਾ ਜੀ ਨੂੰ ਆਪਣਾ ਸਰੂਪ, ਸਿਧਾਂਤ ਬਖਸ਼ ਕੇ ਅਤੇ ਉਨ੍ਹਾਂ ਅੰਦਰ ਅਕਾਲ ਜੋਤਿ ਪ੍ਰਵੇਸ਼ ਕਰਵਾ ਕੇ ਗੁਰੂ ਥਾਪ ਦਿੱਤਾ ਇਸ ਬਾਰੇ ਭਾਈ ਬਲਵੰਡ ਜੀ ਅਤੇ ਭਾਈ ਸੱਤਾ ਜੀ ਨੇ ਇਉਂ ਉਚਾਰਨ ਕੀਤਾ ਹੈ:

*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* *(ਪੰਨਾ ੯੬੬)*

ਇਸ ਤਰ੍ਹਾਂ ਦਸ ਗੁਰੂ ਸਾਹਿਬਾਨ ਭਾਵੇਂ ਸਰੀਰਕ ਤੌਰ ਉੱਤੇ ਵੱਖ-ਵੱਖ ਸਨ ਪਰੰਤੂ ਸਿਧਾਂਤ ਕਰਕੇ ਇਕ ਹੀ ਸਨ ਅਤੇ ਉਨ੍ਹਾਂ ਅੰਦਰ ਇਕ ਅਕਾਲ ਜੋਤਿ ਪ੍ਰਵਰਤਿਤ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੁਨੀਆਂ ਦੀ ਇਸ ਅਦੁੱਤੀ ਪ੍ਰੇਮ ਖੇਡ ਖੇਡਣ ਵਾਲਿਆਂ ਲਈ ਫ਼ਰਮਾਇਆ ਸੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਸ੍ਰੀ ਗੁਰੂ ਅਮਰਦਾਸ ਜੀ ਨੇ 'ਅਨੰਦ ਸਾਹਿਬ' ਵਿਚ ਇਸ ਬਾਰੇ ਇਉਂ ਫ਼ਰਮਾਇਆ ਹੈ:

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*
*(ਪੰਨਾ ੯੧੮)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫ਼ਰਮਾਇਆ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*

ਇਸੇ ਸਿਧਾਂਤ ਅਨੁਸਾਰ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਨੇ ਸੀਸ ਭੇਟ ਕਰ ਕੇ ਸਿੱਖੀ ਪ੍ਰਾਪਤ ਕੀਤੀ ਅਤੇ ਇਨ੍ਹਾਂ ਗੁਰੂ ਰੂਪ ਹੋਏ 'ਖਾਲਸਾ ਜੀ' ਪਾਸੋਂ ਸਰਬੰਸ

ਹੀ ਭੇਟ ਕਰਨ ਦੀ ਪੇਸ਼ਕਸ਼ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ ਅਤੇ ਉਹ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਸਜ ਗਏ। ਜਿਸ ਤਰ੍ਹਾਂ ਇਹ ਖਾਲਸਾ ਗੁਰੂ ਅੰਦਰ ਸੀ ਅਤੇ ਗੁਰੂ ਖਾਲਸੇ ਅੰਦਰ ਸੀ, ਦੋਵੇਂ ਹੀ ਇਕ ਰੂਪ ਅਤੇ ਇਕ ਦੂਜੇ ਨਾਲ ਓਤ-ਪੋਤ ਸਨ। ਇਸ ਗੱਲ ਨੂੰ ਸਮਝਣ ਦੀ ਲੋੜ ਹੈ ਕਿ ਇਹ ਖਾਲਸਾ ਸਾਬਤ ਸੂਰਤ ਮਰਦਾਨਾ ਅਤੇ ਸਰਬ ਗੁਣਾਂ ਭਰਪੂਰ ਅਤੇ ਸ਼ੁਭ ਕਰਮਨ ਲਈ ਜੂਝਣ ਵਾਲਾ ਹੈ। ਇਸ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਫ਼ਰਮਾਇਆ ਹੈ:

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

*(ਪੰਨਾ ੧੦੮੪)*

ਖਾਲਸੇ ਬਾਰੇ ਇਉਂ ਫ਼ਰਮਾਇਆ ਹੈ:

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।...*
*ਖਾਲਸਾ ਮੇਰੋ ਪਿੰਡ ਪ੍ਰਾਨ। ਖਾਲਸਾ ਮੇਰੀ ਜਾਨ ਕੀ ਜਾਨ।*
*ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸੱਜਨ ਸੂਰਾ। (ਸਰਬ ਲੋਹ ਗ੍ਰੰਥ)*

ਇਸ ਖਾਲਸੇ ਲਈ ਸਤਿਗੁਰਾਂ ਨੇ ਪੂਰੀ ਜੀਵਨ-ਮਰਯਾਦਾ (ਜੀਵਨ-ਜੁਗਤ) ਨੀਯਤ ਕਰ ਦਿੱਤੀ ਜਿਸ ਨੂੰ ਗੁਰਮਤਿ (ਸਿੱਖ) ਰਹਿਤ ਮਰਯਾਦਾ ਵੀ ਕਿਹਾ ਜਾਂਦਾ ਹੈ। ਸਤਿਗੁਰਾਂ ਨੇ ਸਿੱਖ ਰਹਿਤ ਮਰਯਾਦਾ ਵਿਚ ਕੋਈ ਢਿਲਮੱਠ ਨਹੀਂ ਦਿੱਤੀ ਸਗੋਂ ਆਪ ਨੇ ਸਖ਼ਤੀ ਨਾਲ ਕਿਹਾ ਹੈ ਕਿ:

*ਰਹਿਣੀ ਰਹਹਿ ਸੋਈ ਸਿਖ ਮੇਰਾ।*
*ਉਹ ਸਾਹਿਬ ਮੈਂ ਉਸਕਾ ਚੇਰਾ।*

ਦਸਮੇਸ਼ ਪਾਤਸ਼ਾਹ ਨੇ ਖਾਲਸੇ ਨੂੰ ਸੁਚੇਤ ਕਰਦਿਆਂ ਇਹ ਵੀ ਫ਼ਰਮਾਇਆ:

*- ਜਬ ਇਹ ਗਹੈ ਬਿਪਰਨ ਕੀ ਰੀਤ। ਮੈ ਨ ਕਰੋਂ ਇਨ ਕੀ ਪਰਤੀਤ।*

*(ਸਰਬ ਲੋਹ ਗ੍ਰੰਥ)*

*- ਖਾਲਸ ਖਾਸ ਕਹਾਵੈ ਸੋਈ, ਜਾ ਕੇ ਹਿਰਦੈ ਭਰਮ ਨ ਹੋਈ।*
*ਭਰਮ ਭੇਖ ਤੇ ਰਹੈ ਨਿਆਰਾ, ਸੋ ਖਾਲਸ ਸਤਿਗੁਰੂ ਹਮਾਰਾ। (ਗੁਰੂ ਸੋਭਾ)*

ਇਸ ਕ੍ਰਾਂਤੀਕਾਰੀ ਵਿਚਾਰਧਾਰਾ ਦੀ ਹੀ ਦੇਣ ਸੀ ਕਿ ਭਾਈ ਜੈਤਾ (ਭਾਈ ਜੀਵਨ ਸਿੰਘ) ਰੰਘਰੇਟਾ ਗੁਰੂ ਕਾ ਬੇਟਾ ਹੋ ਨਿਬੜਿਆ। ਭਾਈ ਮੱਖਣ ਸ਼ਾਹ ਲੁਬਾਣੇ ਨੂੰ ਸਤਿਗੁਰਾਂ ਦੀ ਪਛਾਣ ਕਰਨ ਦਾ ਮਾਣ ਮਿਲਿਆ। ਭਾਈ ਲੱਖੀ ਸ਼ਾਹ ਵਣਜਾਰੇ ਨੂੰ ਸਤਿਗੁਰਾਂ ਦੀ ਪਵਿੱਤਰ ਦੇਹ ਦਾ ਸਸਕਾਰ ਕਰਨ ਦਾ ਮਾਣ ਪ੍ਰਾਪਤ ਹੋਇਆ। ਭਾਈ ਸੰਗਤ ਸਿੰਘ ਜੀ ਨੂੰ ਸਤਿਗੁਰਾਂ ਨੇ ਆਪਣੀ ਜਿਗ੍ਹਾ, ਕਲਗੀ, ਪੁਸ਼ਾਕ, ਸ਼ਸਤਰ ਦੀ ਬਖਸ਼ਿਸ਼ ਕੀਤੀ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ਲਸਫ਼ਾ ਸਾਰੀ ਲੋਕਾਈ ਨੂੰ "ਏਕੁ ਪਿਤਾ ਏਕਸ

ਕੇ ਹਮ ਬਾਰਿਕ" ਸਮਝਦਾ ਹੈ। ਇਹ ਜਾਤ-ਪਾਤ, ਊਚ-ਨੀਚ, ਵਰਣ-ਵੰਡ ਵਿਚ ਵਿਸ਼ਵਾਸ ਨਹੀਂ ਰੱਖਦਾ। ਹਰ ਮਨੁੱਖ ਨੂੰ ਆਪਣੇ-ਆਪਣੇ ਧਰਮ ਦੇ ਪੈਰੋਕਾਰ ਅਤੇ ਆਪਣੇ ਧਾਰਮਿਕ ਅਸੂਲਾਂ ਵਿਚ ਪਰਪੱਕ ਹੋਣ ਲਈ ਪ੍ਰੇਰਦਾ ਹੈ। ਇਹ ਫ਼ਲਸਫ਼ਾ ਰੱਬ ਦੀ ਸਾਂਝੀਵਾਲਤਾ, ਸਹਿਹੋਂਦ, ਮਨੁੱਖੀ ਬਰਾਬਰੀ ਅਤੇ ਧਾਰਮਿਕ ਸਹਿਣਸ਼ੀਲਤਾ ਵਿਚ ਵਿਸ਼ਵਾਸ ਰੱਖਦਾ ਹੈ। ਜਬਰੀ ਧਰਮ-ਤਬਦੀਲੀ ਦੇ ਸਖ਼ਤ ਵਿਰੁੱਧ ਹੈ। ਕੇਵਲ ਜਾਬਰ, ਜ਼ਾਲਮ, ਅਨਿਆਇ, ਧੱਕੇ ਅਤੇ ਨਾ-ਬਰਾਬਰੀ ਦਾ ਕੱਟੜ ਵਿਰੋਧੀ ਹੈ। ਇਹ ਅਤਿਆਚਾਰ ਵਿਰੁੱਧ ਸਤਿਆਚਾਰ, ਬਦੀ ਵਿਰੁੱਧ ਨੇਕੀ ਦੇ ਸੰਘਰਸ਼ ਦਾ ਫ਼ਲਸਫ਼ਾ ਹੈ। ਭਗਤ ਕਬੀਰ ਜੀ ਨੇ ਇਉਂ ਫ਼ਰਮਾਇਆ ਹੈ:

*ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥* *(ਪੰਨਾ ੯੬੯)*

ਦਸਮੇਸ਼ ਪਿਤਾ ਜੀ ਨੇ ਆਪਣੇ ਜੀਵਨ-ਮਨੋਰਥ (ਜੋ ਸਿੱਖਾਂ ਲਈ ਵੀ ਉਤਨਾ ਹੀ ਮਹੱਤਵਪੂਰਨ ਹੈ) ਬਾਰੇ ਇਉਂ ਦੱਸਿਆ ਹੈ:

*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥* *(ਬਚਿੱਤ੍ਰ ਨਾਟਕ)*

ਗੁਰਮਤਿ ਦੁਨੀਆਂ ਉੱਤੇ ਜਬਰ, ਜ਼ੁਲਮ ਅਤੇ ਅਨਿਆਇ ਕਰਨ ਵਾਲੇ ਜੇਤੂ ਨੂੰ ਸੂਰਾ (ਸੂਰਮਾ) ਨਹੀਂ ਸਮਝਦੀ ਸਗੋਂ ਅੰਦਰੂਨੀ ਵਿਸ਼ੇ-ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰਨ ਵਾਲੇ ਅਤੇ ਅਤਿਆਚਾਰ ਅਤੇ ਜ਼ੁਲਮ ਕਰਨ ਵਾਲੇ ਉੱਤੇ ਫ਼ਤਹਿ ਪਾਉਣ ਵਾਲੇ ਨੂੰ ਹੀ ਸੂਰਾ, ਵਰਿਆਮ ਅਤੇ ਸੂਰਮਾ ਸਮਝਦੀ ਹੈ। ਗੁਰਵਾਕ ਹੈ:

*- ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*
*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥*
*(ਪੰਨਾ ੬੭੯-੮੦)*

*- ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥*
*(ਪੰਨਾ ੮੬)*

ਇਨ੍ਹਾਂ ਸਿਧਾਂਤਾਂ ਵਿਚ ਪੂਰੇ ਤੌਰ ਉੱਤੇ ਪਰਪੱਕ ਅਤੇ "ਗੁਰੁ ਮੇਰੈ ਸੰਗਿ ਸਦਾ ਹੈ ਨਾਲੇ" ਦੇ ਦ੍ਰਿੜ੍ਹ ਵਿਸ਼ਵਾਸੀ ਅਮਰ ਸ਼ਹੀਦ ਭਾਈ ਸੰਗਤ ਸਿੰਘ ਜੀ ਬਾਰੇ ਸੰਖੇਪ ਵਿਚ ਵਿਚਾਰ ਕਰਨ ਦਾ ਉਪਰਾਲਾ ਕੀਤਾ ਜਾ ਰਿਹੈ।

ਭਾਈ ਸੰਗਤ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਚਪਨ ਤੋਂ ਹੀ ਸਾਥੀ ਰਹੇ ਸਨ। ਉਹ ਗੁਰੂ ਜੀ ਤੋਂ ਉਮਰ ਵਿਚ ਤਕਰੀਬਨ ਚਾਰ ਮਹੀਨੇ ਛੋਟੇ ਸਨ ਅਤੇ ਉਨ੍ਹਾਂ ਦਾ ਜਨਮ ਵੀ ਪਟਨਾ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਹੋਇਆ ਸੀ। ਉਨ੍ਹਾਂ ਦੇ ਪਿਤਾ ਭਾਈ ਰਣੀਆ ਜੀ ਅਤੇ ਮਾਤਾ ਬੀਬੀ ਅਮਰੋ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਅਨਿੰਨ ਸੇਵਕ ਸਨ। ਉਨ੍ਹਾਂ ਦਾ ਪਿੰਡ ਜਲੰਧਰ ਕੋਲ ਚਹੇੜੂ ਪੁਲ ਦੇ ਲਾਗੇ ਸਪਰੌੜ ਖੇੜੀ ਸੀ। ਇਸ ਪਿੰਡ ਦਾ ਹੁਣ ਥੇਹ ਹੀ ਬਾਕੀ ਹੈ। ੧੬੯੯ ਈ. ਵਿਚ

ਮੁਗ਼ਲਾਂ ਦੇ ਸਮੇਂ ਇਸ ਪਿੰਡ ਨੂੰ ਢਾਹ ਦਿੱਤਾ ਗਿਆ ਸੀ। ਇਸ ਦਾ ਕਾਰਨ ਭਾਈ ਰਣੀਆ ਦੇ ਸਾਰੇ ਪਰਵਾਰ, ਭਾਈ, ਭਤੀਜਿਆਂ ਅਤੇ ਸਪੁੱਤਰਾਂ ਦਾ ਅੰਮ੍ਰਿਤ ਪਾਨ ਕਰਨਾ ਸੀ। ਭਾਈ ਰਣੀਆ ਜੀ ਦੇ ਪਿਤਾ ਅਤੇ ਭਾਈ ਸੰਗਤ ਸਿੰਘ ਜੀ ਦੇ ਦਾਦਾ ਭਾਈ ਕਾਨ੍ਹੂ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਸਿੱਖੀ ਧਾਰਨ ਕੀਤੀ ਸੀ। ਉਹ ਮਹਾਨ ਯੋਧੇ ਸਨ। ਉਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਲੜੀਆਂ ਗਈਆਂ ਚਾਰੇ ਲੜਾਈਆਂ ਵਿਚ ਭਾਗ ਲਿਆ ਸੀ।

ਭਾਈ ਮੱਖਣ ਸ਼ਾਹ ਦੇ ਯਤਨਾਂ ਨਾਲ ਜਦੋਂ ਬਕਾਲੇ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪ੍ਰਗਟ ਹੋਏ ਤਾਂ ਭਾਈ ਰਣੀਆ ਜੀ ਉਨ੍ਹਾਂ ਦੇ ਦਰਸ਼ਨ ਕਰਨ ਗਏ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਅਨੰਦਪੁਰ ਨਗਰ ਵਸਾਇਆ ਤਾਂ ਭਾਈ ਰਣੀਆ ਜੀ ਆਪਣੀ ਪਤਨੀ ਬੀਬੀ ਅਮਰੋ ਜੀ ਸਮੇਤ ਅਤੇ ਆਪਣੇ ਭਰਾ ਭਾਈ ਜੋਧ ਸਮੇਤ ਗੁਰੂ ਜੀ ਦੀ ਸੇਵਾ ਵਿਚ ਉਥੇ ਹੀ ਰਹਿਣ ਲੱਗੇ। ੧੬੬੫ ਈ. ਵਿਚ ਗੁਰੂ ਜੀ ਸੰਸਾਰ ਦੇ ਕਲਿਆਣ ਹਿਤ ਨਾਮ ਦਾ ਪ੍ਰਚਾਰ ਕਰਨ ਲਈ ਯਾਤਰਾ ਉੱਤੇ ਨਿਕਲੇ ਤਾਂ ਭਾਈ ਰਣੀਆ ਜੀ, ਬੀਬੀ ਅਮਰੋ ਜੀ ਅਤੇ ਭਾਈ ਜੋਧ ਜੀ ਵੀ ਉਨ੍ਹਾਂ ਦੇ ਨਾਲ ਹੀ ਉਥੋਂ ਚੱਲ ਪਏ।

ਸ੍ਰੀ ਗੁਰੂ ਤੇਗ ਬਹਾਦਰ ਜੀ ਪਟਿਆਲਾ, ਕੈਂਥਲ, ਪਿਹੋਵਾ, ਕੁਰੂਕਸ਼ੇਤਰ, ਧਮਤਾਨ, ਦਿੱਲੀ, ਮਥਰਾ, ਆਗਰਾ, ਪ੍ਰਾਗਰਾਜ, ਗਯਾ ਤੋਂ ਹੁੰਦੇ ਹੋਏ ਪਟਨੇ ਪਹੁੰਚੇ। ਇਥੇ ਗੁਰੂ ਜੀ ਭਾਈ ਜੈਤੋ ਲਾਲ ਦੀ ਹਵੇਲੀ ਵਿਚ ਕੁਝ ਦੇਰ ਰਹਿ ਕੇ ਪ੍ਰਚਾਰ ਕਰਦੇ ਰਹੇ। ਪਰਵਾਰ ਨੂੰ ਇਥੇ ਹੀ ਛੱਡ ਕੇ ਆਪ ਰਾਜਾ ਜੈ ਚੰਦ ਦੇ ਨਾਲ ਅਸਾਮ, ਢਾਕਾ ਅਤੇ ਬੰਗਾਲ ਵੱਲ ਸਿੱਖੀ ਦੇ ਪ੍ਰਸਾਰ ਲਈ ਨਿਕਲ ਪਏ। ਭਾਈ ਰਣੀਆ ਜੀ ਅਤੇ ਬੀਬੀ ਅਮਰੋ ਜੀ ਗੁਰੂ ਜੀ ਦੇ ਪਰਵਾਰ ਦੀ ਸੇਵਾ ਵਿਚ ਪਟਨਾ ਸਾਹਿਬ ਹੀ ਟਿਕੇ ਰਹੇ। ਬੀਬੀ ਅਮਰੋ ਜੀ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਦੀ ਸੇਵਾ ਕਰਦੀ ਰਹੀ। ੨੫ ਅਪ੍ਰੈਲ ੧੬੬੭ ਈ. ਨੂੰ ਉਨ੍ਹਾਂ ਦੇ ਘਰ ਭਾਈ ਸੰਗਤ ਸਿੰਘ ਜੀ ਦਾ ਜਨਮ ਹੋਇਆ। ਇਸੇ ਪਵਿੱਤਰ ਅਸਥਾਨ ਉੱਤੇ ਚਾਰ ਮਹੀਨੇ ਪਹਿਲਾਂ ੨੨ ਦਸੰਬਰ, ੧੬੬੬ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ ਸੀ। ਇਸ ਬਾਰੇ 'ਬਚਿੱਤ੍ਰ ਨਾਟਕ' ਵਿਚ ਇਸ ਤਰ੍ਹਾਂ ਵਰਣਨ ਕੀਤਾ ਗਿਆ ਹੈ:

*ਤਹੀ ਪ੍ਰਕਾਸ ਹਮਾਰਾ ਭਯੋ॥*
*ਪਟਨਾ ਸਹਰ ਬਿਖੈ ਭਵ ਲਯੋ॥*

ਬਾਲ ਗੋਬਿੰਦ ਰਾਏ ਜੀ ਨੇ ਪਟਨੇ ਸ਼ਹਿਰ ਵਿਚ ਅਨੇਕਾਂ ਚੋਜ ਕੀਤੇ। ਆਪਣੇ ਸਾਥੀਆਂ ਨਾਲ ਕਈ ਪ੍ਰਕਾਰ ਨਾਲ ਖੇਡਦੇ ਸਨ। ਮਨਸੂਈ ਜੰਗ-ਯੁੱਧ ਕਰਦੇ ਸਨ। ਭਾਈ ਸੰਗਤ ਜੀ ਉਨ੍ਹਾਂ ਦੇ ਨਾਲ ਹੀ ਰਹਿੰਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਛੇ ਸਾਲ ਦੇ ਹੋਏ ਤਾਂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਉਨ੍ਹਾਂ ਨੂੰ ਸ੍ਰੀ ਅਨੰਦਪੁਰ

ਸਾਹਿਬ ਵਿਖੇ ਬੁਲਾ ਲਿਆ। ਉਨ੍ਹਾਂ ਦੇ ਨਾਲ ਸਾਰੀ ਸੰਗਤ ਪਟਨਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਆ ਗਈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਗੱਦੀ ਉੱਤੇ ਬਿਠਾਇਆ ਗਿਆ। ਗੁਰੂ ਜੀ ਨੇ ਸਿੱਖਾਂ ਨੂੰ ਘੋੜਸਵਾਰੀ ਅਤੇ ਸ਼ਸਤਰ-ਵਿੱਦਿਆ ਵਿਚ ਨਿਪੁੰਨ ਹੋਣ ਲਈ ਕਿਹਾ ਅਤੇ ਸੰਗਤਾਂ ਤੋਂ ਘੋੜੇ ਅਤੇ ਸ਼ਸਤਰ ਮੰਗਵਾਉਣੇ ਸ਼ੁਰੂ ਕਰ ਦਿੱਤੇ। ਭਾਈ ਸੰਗਤ ਸਿੰਘ ਜੀ ਨੇ ਗੁਰੂ ਜੀ ਦੀ ਆਗਿਆ ਅਨੁਸਾਰ ਸ਼ਸਤਰ-ਵਿੱਦਿਆ ਅਤੇ ਯੁੱਧ-ਵਿੱਦਿਆ ਵਿਚ ਪ੍ਰਬੀਨਤਾ ਹਾਸਲ ਕਰ ਲਈ। ਇਸ ਦੇ ਨਾਲ ਹੀ ਉਨ੍ਹਾਂ ਮਾਲਵੇ ਦੇ ਇਲਾਕੇ ਵਿਚ ਜਾ ਕੇ ਸਿੱਖੀ ਪ੍ਰਚਾਰ ਕੀਤਾ ਅਤੇ ਲੋਕਾਂ ਨੂੰ ਗੁਰੂ ਜੀ ਦੇ ਦਰਸਾਏ ਵੀਰਤਾ ਭਰੇ ਮਾਰਗ ਉੱਤੇ ਚੱਲਣ ਦੀ ਪ੍ਰੇਰਨਾ ਦਿੱਤੀ। ਗੁਰੂ ਜੀ ਦੇ ਉਦੇਸ਼ ਬਾਰੇ ਸੰਗਤਾਂ ਨੂੰ ਜਾਣਕਾਰੀ ਦਿੱਤੀ। ਉਨ੍ਹਾਂ ਨੇ ਦੱਸਿਆ ਗੁਰੂ ਜੀ ਦਾ ਮਨੋਰਥ ਇਸ ਜਗਤ ਵਿਚ ਸੱਚ-ਧਰਮ ਦੀ ਸਥਾਪਨਾ ਕਰਨੀ ਅਤੇ ਜ਼ੁਲਮ ਦਾ ਨਾਸ਼ ਕਰਨਾ ਹੈ, ਜਿਵੇਂ ਕਿ ਇਸ ਬਾਰੇ ਦਸਮ ਪਾਤਸ਼ਾਹ ਦਾ ਫ਼ੁਰਮਾਨ ਹੈ:

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵਿ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥*
*ਦੁਸਟ ਦੋਖਯਨਿ ਪਕਰਿ ਪਛਾਰੋ॥* *(ਬਚਿੱਤ੍ਰ ਨਾਟਕ)*

ਸ੍ਰੀ ਅਨੰਦਪੁਰ ਸਾਹਿਬ ਹੁਣ ਸਿੰਘਾਂ ਦੇ ਨਾਮ ਜਪਣ ਅਤੇ ਜੰਗੀ ਕਰਤਬਾਂ ਦਾ ਕੇਂਦਰ ਬਣ ਗਿਆ ਸੀ। ਰਣਜੀਤ ਨਗਾਰਾ ਸਵੇਰੇ-ਸ਼ਾਮ ਵੱਜਦਾ ਸੀ। ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਸਾਰੇ ਸਿੱਖ ਜੰਗੀ ਅਭਿਆਸ ਜਾਂ ਲੰਗਰ ਦੀ ਸੇਵਾ ਵਿਚ ਜੁੱਟ ਜਾਂਦੇ ਸਨ। ਭਾਈ ਸੰਗਤ ਸਿੰਘ ਜੀ ਦਾ ਤਾਂ ਸਾਰਾ ਪਰਵਾਰ ਹੀ ਸ੍ਰੀ ਅਨੰਦਪੁਰ ਸਾਹਿਬ ਗੁਰੂ ਜੀ ਦੀ ਹਜ਼ੂਰੀ ਵਿਚ ਰਹਿੰਦਾ ਸੀ। ਉਨ੍ਹਾਂ ਦੇ ਪਿਤਾ ਭਾਈ ਰਣੀਆ ਜੀ, ਉਨ੍ਹਾਂ ਦੇ ਚਾਚਾ ਭਾਈ ਜੋਧ ਜੀ, ਉਨ੍ਹਾਂ ਦੇ ਭਰਾ ਭਾਈ ਸੰਤਾ ਜੀ, ਉਨ੍ਹਾਂ ਦੇ ਚਚੇਰੇ ਭਰਾ ਭਾਈ ਲੱਖਾ ਜੀ ਅਤੇ ਭਾਈ ਹਜ਼ਾਰਾ ਜੀ ਸ਼ਸਤਰ-ਵਿੱਦਿਆ ਲੈ ਕੇ ਜੋਧੇ ਬਣ ਗਏ ਸਨ। ਜਦੋਂ ਭੰਗਾਣੀ ਦਾ ਯੁੱਧ ਹੋਇਆ ਤਾਂ ਇਹ ਸਾਰੇ ਅੱਗੇ ਹੋ ਕੇ ਲੜੇ। ਭੰਗਾਣੀ ਦਾ ਯੁੱਧ ਦਸਮੇਸ਼ ਗੁਰੂ ਜੀ ਦਾ ਪਹਿਲਾ ਯੁੱਧ ਸੀ। ਇਸ ਵਿਚ ਜਿੱਤ ਪ੍ਰਾਪਤ ਕਰ ਕੇ ਸ੍ਰੀ ਅਨੰਦਪੁਰ ਸਾਹਿਬ ਵਿਚ ਖੁਸ਼ੀਆਂ ਮਨਾਈਆਂ ਗਈਆਂ। ਸਾਰੇ ਸਿੱਖਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਉਨ੍ਹਾਂ ਦੇ ਹੌਸਲੇ ਹੋਰ ਬੁਲੰਦ ਹੋ ਗਏ ਸਨ ਅਤੇ ਗੁਰੂ ਸਾਹਿਬ ਦੀ ਅਗਵਾਈ ਵਿਚ ਉਨ੍ਹਾਂ ਦੀ ਸ਼ਰਧਾ ਅਤੇ ਵਿਸ਼ਵਾਸ ਹੋਰ ਪਰਪੱਕ ਹੋ ਗਿਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਕਰੀਬਨ ੧੪ ਲੜਾਈਆਂ ਲੜੀਆਂ। ਭਾਈ ਸੰਗਤ ਸਿੰਘ ਜੀ ਕੇਵਲ ਖਿਦਰਾਣੇ ਦੀ ਢਾਬ (ਮੁਕਤਸਰ) ਦੀ ਲੜਾਈ ਵਿਚ ਸ਼ਾਮਲ ਨਹੀਂ ਹੋਏ ਕਿਉਂਕਿ ਉਹ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋ

ਗਏ ਸਨ। ਬਾਕੀ ਸਾਰੀਆਂ ਲੜਾਈਆਂ ਵਿਚ ਭਾਈ ਸੰਗਤ ਸਿੰਘ ਜੀ ਗੁਰੂ ਸਾਹਿਬ ਦੇ ਨਾਲ ਹੀ ਰਹੇ। ਇਸ ਯੁੱਧ ਬਾਰੇ 'ਬਚਿੱਤ੍ਰ ਨਾਟਕ' ਵਿਚ ਇਸ ਤਰ੍ਹਾਂ ਵਰਣਨ ਕੀਤਾ ਗਿਆ ਹੈ:

*ਰਣੰ ਜੀਤਿ ਆਏ॥ ਜਯੰ ਗੀਤ ਗਾਏ॥*
*ਧਨੰਧਾਰ ਬਰਖੇ॥ ਸਬੈ ਸੂਰ ਹਰਖੇ॥* *(ਬਚਿੱਤ੍ਰ ਨਾਟਕ)*

ਭਾਈ ਸੰਗਤ ਸਿੰਘ ਜੀ ਅਤੇ ਭਾਈ ਸੰਤ ਸਿੰਘ ਜੀ ਨੇ ਗੁਰੂ ਜੀ ਦੇ ਉਦੇਸ਼ ਨੂੰ ਅਤੇ ਭਵਿੱਖ ਦੀਆਂ ਯੋਜਨਾਵਾਂ ਨੂੰ ਚੰਗੀ ਤਰ੍ਹਾਂ ਸਮਝ ਲਿਆ ਸੀ। ਉਨ੍ਹਾਂ ਨੇ ਜਾਣ ਲਿਆ ਸੀ ਕਿ ਗੁਰੂ ਜੀ ਸਿੱਖਾਂ ਨੂੰ ਇਕ ਵੱਡੇ ਸੰਘਰਸ਼ ਲਈ ਤਿਆਰ ਕਰ ਰਹੇ ਹਨ। ਉਨ੍ਹਾਂ ਨੇ ਮਨ ਹੀ ਮਨ ਵਿਚ ਆਪਣਾ ਸਾਰਾ ਕੁਝ ਗੁਰੂ ਜੀ ਨੂੰ ਅਰਪਣ ਕਰ ਦਿੱਤਾ ਸੀ। ਇਕ ਵਾਰ ਜਦੋਂ ਸਾਰਾ ਪਰਵਾਰ ਆਪਣੇ ਜੱਦੀ ਪਿੰਡ ਸਪਰੌੜ ਆਇਆ ਤਾਂ ਭਾਈ ਰਣੀਆ ਜੀ ਅਤੇ ਬੀਬੀ ਅਮਰੋ ਜੀ ਨੇ ਉਨ੍ਹਾਂ ਦੀ ਸ਼ਾਦੀ ਕਰਨ ਦੀ ਇੱਛਾ ਪ੍ਰਗਟ ਕੀਤੀ। ਪਰੰਤੂ ਇਹ ਦੋਵੇਂ ਭਰਾ ਗੁਰੂ ਜੀ ਦੇ ਚਰਨਾਂ ਦੇ ਭੌਰੇ ਸਨ। ਉਨ੍ਹਾਂ ਦੋਹਾਂ ਨੇ ਹੀ ਸ਼ਾਦੀ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਫ਼ਰਮਾਇਆ ਹੈ:

*ਪੂਰਨ ਭਾਗ ਭਏ ਜਿਸੁ ਪ੍ਰਾਣੀ॥ ਸਾਧਸੰਗਿ ਮਿਲੇ ਸਾਰੰਗਪਾਣੀ॥*
*ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ॥*
*(ਪੰਨਾ ੧੦੮)*

ਮਾਤਾ-ਪਿਤਾ ਨੇ ਉਨ੍ਹਾਂ ਦੀ ਥਾਂ ਆਪਣੇ ਭਤੀਜਿਆਂ ਦੀ ਸ਼ਾਦੀ ਕਰ ਕੇ ਚਾਅ ਪੂਰਾ ਕਰ ਲਿਆ। ਆਪਣੇ ਚਚੇਰੇ ਭਰਾਵਾਂ ਦੀ ਸ਼ਾਦੀ ਤੋਂ ਬਾਅਦ ਦੋਵੇਂ ਭਰਾ ਫਿਰ ਸ੍ਰੀ ਅਨੰਦਪੁਰ ਸਾਹਿਬ ਪਰਤ ਆਏ। ਇਹੋ ਜਿਹੇ ਜੀਵ ਜਗਤ ਵਿਚ ਬਹੁਤ ਘੱਟ ਹੁੰਦੇ ਹਨ ਜਿਨ੍ਹਾਂ ਨੇ ਜਗਤ ਦੇ ਥੋੜ੍ਹਚਿਰੇ ਸੁਖਾਂ ਨੂੰ ਛੱਡ ਕੇ ਆਪਣਾ ਜੀਵਨ ਕਿਸੇ ਮਹਾਨ ਉਦੇਸ਼ ਦੀ ਪੂਰਤੀ ਲਈ ਸਮਰਪਿਤ ਕੀਤਾ ਹੁੰਦਾ ਹੈ। ਅਜਿਹੇ ਮਨੁੱਖ ਸੰਸਾਰ ਵਿਚ "ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ" ਹੀ ਹੁੰਦੇ ਹਨ। ਭਾਈ ਸੰਗਤ ਸਿੰਘ ਜੀ ਅਤੇ ਭਾਈ ਸੰਤ ਸਿੰਘ ਜੀ ਨੇ ਆਪਣਾ ਤਨ-ਮਨ-ਧਨ ਹੀ ਸਭ ਗੁਰੂ ਨੂੰ ਸੌਂਪਿਆ ਹੋਇਆ ਸੀ। ਗੁਰਬਾਣੀ ਦਾ ਮਹਾਂਵਾਕ ਹੈ:

*ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥*
*ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥* *(ਪੰਨਾ ੫੧੭)*

ਸ੍ਰੀ ਅਨੰਦਪੁਰ ਸਾਹਿਬ ਦੀ ਨਗਰੀ ਵਿਚ ਕਈ ਕਿਲ੍ਹੇ ਬਣਾਏ ਜਾ ਚੁਕੇ ਸਨ। ਸਿੱਖ ਸ਼ਸਤਰਬੱਧ ਹੋ ਕੇ ਵਿਚਰਦੇ ਸਨ। ਘੋੜਸਵਾਰੀ ਅਤੇ ਹੋਰ ਕਈ ਤਰ੍ਹਾਂ ਦੇ ਕਰਤੱਬ ਕਰਦੇ ਸਨ। ਦੂਰੋਂ-ਦੂਰੋਂ ਸੰਗਤਾਂ ਘੋੜੇ ਅਤੇ ਸ਼ਸਤਰ-ਬਸਤਰ ਲੈ ਕੇ ਪਹੁੰਚ ਰਹੀਆਂ ਸਨ। ਸਵੇਰੇ ਦੀਵਾਨ ਸੱਜਦੇ ਸਨ। ਥਾਂ-ਥਾਂ ਸ਼ਰਧਾਲੂਆਂ ਵੱਲੋਂ ਆਈਆਂ

ਸਿੱਖ ਸੰਗਤਾਂ ਦੀ ਸੇਵਾ ਲਈ ਲੰਗਰ ਦਾ ਪ੍ਰਬੰਧ ਕੀਤਾ ਜਾਂਦਾ ਸੀ। ਗੁਰੂ ਜੀ ਨੌਜਵਾਨਾਂ/ਯੋਧਿਆਂ ਦੀ ਬੜੀ ਕਦਰ ਕਰਦੇ ਸਨ। ਇਸ ਤਰ੍ਹਾਂ ਦੀਆਂ ਖ਼ਬਰਾਂ ਜਦੋਂ ਪੰਜਾਬ ਦੇ ਪਿੰਡਾਂ ਵਿਚ ਪਹੁੰਚੀਆਂ ਤਾਂ ਤਕੜੇ-ਤਕੜੇ ਬਲਵਾਨ ਗੱਭਰੂ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣ ਲੱਗੇ। ਸ੍ਰੀ ਅਨੰਦਪੁਰ ਸਾਹਿਬ ਦੀਆਂ ਰੌਣਕਾਂ ਵੇਖ ਕੇ ਉਥੇ ਹੀ ਟਿਕ ਜਾਂਦੇ ਸਨ। ਇਨ੍ਹਾਂ ਨੌਜਵਾਨਾਂ ਨੂੰ ਫੌਜੀ ਟ੍ਰੇਨਿੰਗ ਦੇਣੀ ਜ਼ਰੂਰੀ ਸੀ। ਇਸ ਕਾਰਜ ਦੀ ਜ਼ਿੰਮੇਵਾਰੀ ਗੁਰੂ ਜੀ ਨੇ ਭਾਈ ਸੰਗਤ ਸਿੰਘ ਜੀ ਨੂੰ ਸੌਂਪ ਦਿੱਤੀ। ਭਾਈ ਸੰਗਤ ਸਿੰਘ ਜੀ ਦੀ ਸੰਗਤ ਵਿਚ ਰਹਿ ਕੇ ਇਹ ਉੱਚੇ-ਲੰਮੇ ਕੱਦਾਂ ਵਾਲੇ ਨੌਜਵਾਨ ਯੁੱਧ-ਵਿੱਦਿਆ ਵਿਚ ਪ੍ਰਬੀਨ ਹੋ ਕੇ ਬਲਵਾਨ ਯੋਧੇ ਬਣ ਗਏ ਸਨ। ਇਸ ਤਰ੍ਹਾਂ ਗੁਰੂ ਜੀ ਕੋਲ ਇਕ ਵੱਡੀ ਫੌਜ ਕਾਇਮ ਹੋ ਗਈ ਸੀ ਜੋ ਸ੍ਰੀ ਅਨੰਦਪੁਰ ਸਾਹਿਬ ਦੀ ਰਾਖੀ ਕਰਦੀ ਸੀ। ਇਥੇ ਲੋਕ ਹੁਣ ਸੁਖ-ਚੈਨ ਦੀ ਜ਼ਿੰਦਗੀ ਬਸਰ ਕਰਦੇ ਸਨ। ਗੁਰੂ ਜੀ ਨੇ ਆਪਣੇ ਸਿੰਘਾਂ ਨਾਲ ਕਈ ਵਾਰੀ ਪਹਾੜੀ ਰਾਜਿਆਂ ਦੀ ਸਹਾਇਤਾ ਕੀਤੀ ਅਤੇ ਮੁਗ਼ਲ ਫੌਜਦਾਰਾਂ ਤੋਂ ਉਨ੍ਹਾਂ ਦੀ ਰਾਖੀ ਕੀਤੀ। ਇਸ ਨਾਲ ਗੁਰੂ ਜੀ ਦੀ ਪ੍ਰਸਿੱਧੀ ਤੇ ਸੋਭਾ ਸਾਰੇ ਮੁਲਕ ਵਿਚ ਫੈਲ ਗਈ। ਉਨ੍ਹਾਂ ਦੇ ਕਿਲ੍ਹੇ ਅਨੇਕ ਤਰ੍ਹਾਂ ਦੇ ਪਦਾਰਥਾਂ ਅਤੇ ਸ਼ਸਤਰਾਂ ਨਾਲ ਭਰੇ ਹੋਏ ਸਨ। ਘੋੜੇ, ਹਾਥੀ ਅਤੇ ਰੱਥ ਉਨ੍ਹਾਂ ਦੇ ਦੁਆਰ 'ਤੇ ਖੜ੍ਹੇ ਰਹਿੰਦੇ ਸਨ। ਦੂਰੋਂ-ਨੇੜਿਓਂ ਸੰਗਤਾਂ ਅਤੇ ਸ਼ਰਧਾਲੂ ਉਨ੍ਹਾਂ ਲਈ ਨਿੱਤ ਨਵੀਆਂ ਭੇਟਾਵਾਂ ਲਿਆਉਂਦੇ ਸਨ। ਸ੍ਰੀ ਅਨੰਦਪੁਰ ਸਾਹਿਬ ਦੀ ਇਹ ਸੋਭਾ ਵੇਖ ਕੇ ਮੁਗ਼ਲ ਹਕੂਮਤ ਚੁਕੰਨੀ ਹੋ ਗਈ ਸੀ ਅਤੇ ਪਹਾੜੀ ਰਾਜੇ ਵੀ ਉਨ੍ਹਾਂ ਨਾਲ ਅੰਦਰੋਂ-ਅੰਦਰੀ ਈਰਖਾ ਕਰਨ ਲੱਗ ਪਏ ਸਨ। ਪਰ ਭਾਈ ਸੰਗਤ ਸਿੰਘ ਵਰਗੇ ਸ਼ਰਧਾਲੂ ਸਿੱਖਾਂ ਦੀ ਸੰਗਤ ਉੱਤੇ ਗੁਰੂ ਜੀ ਨੂੰ ਬਹੁਤ ਮਾਣ ਸੀ। ਉਨ੍ਹਾਂ ਨੇ ਸਿੱਖਾਂ ਦੀ ਪ੍ਰਸ਼ੰਸਾ ਵਿਚ ਫ਼ਰਮਾਇਆ ਹੈ:

*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,*
*ਨਹੀਂ ਮੋ ਸੇ ਗਰੀਬ ਕਰੋਰ ਪਰੇ॥* *(ਸਵੈਯੇ ਪਾਤਸ਼ਾਹੀ ੧੦)*

ਵਿਸਾਖੀ ਦਾ ਤਿਉਹਾਰ ਸ੍ਰੀ ਅਨੰਦਪੁਰ ਸਾਹਿਬ ਵਿਚ ਧੂਮ-ਧਾਮ ਨਾਲ ਮਨਾਇਆ ਜਾਂਦਾ ਸੀ। ਇਸ ਦਿਨ ਦੂਰੋਂ-ਦੂਰੋਂ ਹਜ਼ਾਰਾਂ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਪੁੱਜਦੀਆਂ ਸਨ। ੧੬੯੯ ਈ. ਨੂੰ ਗੁਰੂ ਜੀ ਨੇ ਇਕ ਅਜੀਬ ਕੌਤਕ ਵਰਤਾਇਆ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ 'ਸਚਿਆਰ' ਮਨੁੱਖ ਨੂੰ ਪ੍ਰਗਟ ਕਰਨ ਅਤੇ ਉਨ੍ਹਾਂ ਦੀ ਕਸਵੱਟੀ "ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ" ਨੂੰ ਅਮਲੀ ਰੂਪ ਦੇਣ ਦਾ ਸਮਾਂ ਆ ਗਿਆ ਸੀ। ਉਨ੍ਹਾਂ ਨੇ ਭਰੇ ਦੀਵਾਨ ਵਿਚ ਸੰਗਤ ਵਿੱਚੋਂ ਪੰਜ ਸਿਰਾਂ ਦੀ ਮੰਗ ਕੀਤੀ। ਸੰਗਤ ਵਿੱਚੋਂ ਪੰਜ ਸਿੰਘਾਂ ਨੇ ਵਾਰੀ-ਵਾਰੀ ਉੱਠ ਕੇ ਗੁਰੂ ਜੀ ਨੂੰ ਆਪਣੇ ਸੀਸ ਭੇਟ ਕੀਤੇ। ਗੁਰੂ ਜੀ ਨੇ ਇਨ੍ਹਾਂ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ। ਸੁਤੇਸਿੱਧ ਹੀ ਇਹ ਨਾਅਰਾ ਬੁਲੰਦ ਹੋ

ਗਿਆ, "ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ। ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ। ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥" ਇਹ 'ਆਪੇ ਗੁਰੁ ਚੇਲਾ' ਦਾ ਸਿਧਾਂਤ ਸ੍ਰੀ ਗੁਰੂ ਰਾਮਦਾਸ ਜੀ ਨੇ ਇਉਂ ਦ੍ਰਿੜ੍ਹ ਕਰਵਾਇਆ ਸੀ "ਆਪੇ ਗੁਰੁ ਚੇਲਾ ਹੈ ਆਪੇ ਆਪੇ ਹਰਿ ਪ੍ਰਭੁ ਚੋਜ ਵਿਡਾਨੀ॥" ਤਥਾ "ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥" ਉਸ ਪਿੱਛੋਂ ਹਜ਼ਾਰਾਂ ਹੋਰ ਪ੍ਰਾਣੀ ਅੰਮ੍ਰਿਤ ਛਕ ਕੇ ਖਾਲਸਾ ਸੱਜ ਗਏ। ਇਸ ਤਰ੍ਹਾਂ ਇਸ ਸਮੇਂ ਭਾਈ ਸੰਗਤ ਜੀ ਦੇ ਸਾਰੇ ਪਰਵਾਰ ਨੇ ਅੰਮ੍ਰਿਤ ਛਕਿਆ। ਭਾਈ ਸੰਗਤ ਸਿੰਘ, ਭਾਈ ਸੰਤ ਸਿੰਘ, ਭਾਈ ਰਣਧੀਰ ਸਿੰਘ, ਭਾਈ ਰਣਜੋਧ ਸਿੰਘ, ਭਾਈ ਲੱਖਾ ਸਿੰਘ ਅਤੇ ਭਾਈ ਹਜ਼ਾਰਾ ਸਿੰਘ ਬਣ ਗਏ। ਗੁਰੂ ਜੀ ਨੇ ਖਾਲਸੇ ਦੀ ਉਪਮਾ ਵਿਚ ਉਚਾਰਨ ਕੀਤਾ ਹੈ:

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸੇ ਮਹਿ ਹਉ ਕਰਉ ਨਿਵਾਸ।*

ਤਥਾ

*ਖਾਲਸਾ ਅਕਾਲ ਪੁਰਖ ਕੀ ਫੌਜ।*
*ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ।*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫ਼ਲਸਫ਼ੇ ਅਨੁਸਾਰ ਦਸਮੇਸ਼ ਪਿਤਾ ਜੀ ਨੇ ਖਾਲਸੇ ਦੀ ਸਾਜਨਾ ਸਮੇਂ ਜਾਤ-ਪਾਤ ਦੇ ਸਾਰੇ ਭਿੰਨ-ਭੇਦ ਦੂਰ ਕਰ ਦਿੱਤੇ ਸਨ। ਭਾਈਚਾਰਕ ਏਕਤਾ ਦਾ ਸਿਧਾਂਤ ਪਹਾੜੀ ਰਾਜਿਆਂ ਨੂੰ ਪਸੰਦ ਨਹੀਂ ਸੀ। ਉਹ ਸਾਧਾਰਨ ਲੋਕਾਂ ਦੀ ਜਮਾਤ ਵਿਚ ਸ਼ਾਮਲ ਹੋਣ ਲਈ ਤਿਆਰ ਨਹੀਂ ਸਨ। ਆਪਣੇ ਜਾਤੀ ਅਤੇ ਰਾਜਕੀ ਅਭਿਮਾਨ ਕਾਰਨ ਉਹ ਖਾਲਸਾ ਪੰਥ ਤੋਂ ਦੂਰ ਹੀ ਰਹੇ, ਸਗੋਂ ਖਾਲਸੇ ਦੇ ਦੋਖੀ ਬਣ ਬੈਠੇ।

ਖਾਲਸਾ ਪੰਥ ਦੀ ਸਾਜਨਾ ਨੇ ਸਿੱਖਾਂ ਵਿਚ ਨਵੀਂ ਰੂਹ ਫੂਕ ਦਿੱਤੀ। ਸ੍ਰੀ ਅਨੰਦਪੁਰ ਸਾਹਿਬ ਦੀ ਸੋਭਾ ਹੁਣ ਚੌਗੁਣੀ ਹੋ ਗਈ ਸੀ। ਪਹਾੜੀ ਰਾਜੇ ਈਰਖਾ ਵਿਚ ਸੜਨ ਲੱਗੇ। ਉਹ ਗੁਰੂ ਜੀ ਤੋਂ ਸ੍ਰੀ ਅਨੰਦਪੁਰ ਸਾਹਿਬ ਛਡਵਾਉਣ ਦੀਆਂ ਵਿਉਂਤਾਂ ਬਣਾਉਣ ਲੱਗੇ। ਇਸ ਉਦੇਸ਼ ਵਿਚ ਮੁਗ਼ਲ ਹਕੂਮਤ ਵੀ ਉਨ੍ਹਾਂ ਦੀ ਸਹਾਇਤਾ ਕਰਦੀ ਸੀ। ਦੋਹਾਂ ਦੀ ਰਾਜ ਸ਼ਕਤੀ ਨੂੰ ਖਾਲਸੇ ਤੋਂ ਖ਼ਤਰਾ ਮਹਿਸੂਸ ਹੋਣ ਲੱਗ ਪਿਆ ਸੀ। ਉਨ੍ਹਾਂ ਨੇ ਕਈ ਵਾਰ ਸ੍ਰੀ ਅਨੰਦਪੁਰ ਸਾਹਿਬ ਉੱਤੇ ਹਮਲਾ ਕੀਤਾ ਪਰ ਹਰ ਵਾਰ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਭਾਈ ਸੰਗਤ ਸਿੰਘ, ਭਾਈ ਸੰਤ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਉਦੇ ਸਿੰਘ ਅਤੇ ਭਾਈ ਦਇਆ ਸਿੰਘ ਵਰਗੇ ਯੋਧਿਆਂ ਦੇ ਅੱਗੇ ਪਹਾੜੀ ਰਾਜੇ ਟਿਕ ਨਹੀਂ ਸਕਦੇ ਸਨ। ੧੭੦੪ ਈ. ਵਿਚ ਪਹਾੜੀ ਰਾਜਿਆਂ ਅਤੇ ਸੂਬਾ ਸਰਹਿੰਦ ਦੀਆਂ ਫੌਜਾਂ ਨੇ ਮਿਲ ਕੇ ਸ੍ਰੀ ਅਨੰਦਪੁਰ ਸਾਹਿਬ ਉੱਤੇ ਹਮਲਾ ਕਰ ਦਿੱਤਾ। ਫੌਜਾਂ ਦੀ ਗਿਣਤੀ ਬਹੁਤ ਜ਼ਿਆਦਾ ਹੋਣ ਕਰਕੇ ਗੁਰੂ ਜੀ ਦੇ ਸਿੰਘ ਕਿਲ੍ਹੇ ਦੇ

ਅੰਦਰੋਂ ਉਨ੍ਹਾਂ ਦੇ ਹਮਲੇ ਦਾ ਜਵਾਬ ਦੇਣ ਲੱਗੇ। ਉਨ੍ਹਾਂ ਨੇ ਦੁਸ਼ਮਣ ਨੂੰ ਕਿਲ੍ਹੇ ਦੇ ਨੇੜੇ ਨਾ ਲੱਗਣ ਦਿੱਤਾ। ਅਖ਼ੀਰ ਉਨ੍ਹਾਂ ਨੇ ਕਿਲ੍ਹੇ ਨੂੰ ਘੇਰਾ ਪਾ ਲਿਆ। ਇਹ ਘੇਰਾ ਬਹੁਤ ਲੰਮਾ ਹੋ ਜਾਣ ਕਾਰਨ ਕਿਲ੍ਹੇ ਦੇ ਅੰਦਰ ਸਿੰਘਾਂ ਨੂੰ ਰਸਦ-ਪਾਣੀ ਦੀ ਤੰਗੀ ਹੋ ਗਈ। ਕਈ ਭੁੱਖ ਦੇ ਸਤਾਏ ਸਿੰਘ ਗੁਰੂ ਜੀ ਨੂੰ ਬੇਦਾਵਾ ਦੇ ਕੇ ਕਿਲ੍ਹੇ ਵਿੱਚੋਂ ਨਿਕਲ ਕੇ ਘਰਾਂ ਨੂੰ ਚਲੇ ਗਏ। ਮੁਗ਼ਲ ਹਾਕਮਾਂ ਨੇ ਗੁਰੂ ਜੀ ਨੂੰ ਕਿਲ੍ਹਾ ਖ਼ਾਲੀ ਕਰਨ ਲਈ ਬੇਨਤੀ ਕੀਤੀ ਅਤੇ ਕੁਰਾਨ ਦੀਆਂ ਸੁਗੰਧਾਂ ਖਾਧੀਆਂ ਕਿ ਉਨ੍ਹਾਂ ਦਾ ਕੋਈ ਨੁਕਸਾਨ ਨਹੀਂ ਕੀਤਾ ਜਾਵੇਗਾ। ਪਰਵਾਰ ਵੱਲੋਂ ਅਤੇ ਕੁਝ ਸਿੰਘਾਂ ਦੇ ਜ਼ੋਰ ਪਾਉਣ 'ਤੇ ਆਖ਼ਿਰ ਗੁਰੂ ਜੀ ੬ ਪੋਹ ਮੁਤਾਬਕ ੫ ਦਸੰਬਰ, ੧੭੦੪ ਈ. ਨੂੰ ਕਿਲ੍ਹਾ ਖ਼ਾਲੀ ਕਰ ਕੇ ਤੁਰ ਪਏ। ਗੁਰੂ ਜੀ ਦੇ ਪੰਜ ਪਿਆਰੇ, ਚਾਰ ਸਾਹਿਬਜ਼ਾਦੇ, ਮਾਤਾ ਜੀ, ਗੁਰੂ ਕੇ ਮਹਿਲ ਅਤੇ ਉਨ੍ਹਾਂ ਤੋਂ ਜਾਨਾਂ ਵਾਰ ਦੇਣ ਵਾਲੇ ਬਹੁਤ ਸਾਰੇ ਸਿੱਖ ਉਨ੍ਹਾਂ ਦੇ ਨਾਲ ਸਨ। ਇਹ ਸਾਰਾ ਦਲ ਅਜੇ ਸਰਸਾ ਨਦੀ ਦੇ ਕੰਢੇ ਤਕ ਹੀ ਪਹੁੰਚਿਆ ਸੀ ਕਿ ਮੁਗ਼ਲਾਂ ਨੇ ਕਸਮਾਂ ਤੋੜ ਕੇ ਹਮਲਾ ਕਰ ਦਿੱਤਾ। ਸਰਸਾ ਦੇ ਕਿਨਾਰੇ ਘਮਸਾਣ ਦਾ ਯੁੱਧ ਹੋਇਆ। ਇਸ ਸਮੇਂ ਸਰਸਾ ਪਾਰ ਕਰਨ ਵੇਲੇ ਗੁਰੂ ਜੀ ਦੇ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਉਨ੍ਹਾਂ ਤੋਂ ਵੱਖ ਹੋ ਗਏ। ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ ਕਾਫਲੇ ਤੋਂ ਵੱਖਰੇ ਹੋਣ ਜਾਣ ਕਾਰਨ ਵੱਖਰੀ ਦਿਸ਼ਾ ਵੱਲ ਚਲੇ ਗਏ ਅਤੇ ਤੀਸਰਾ ਜਥਾ ਦਸਮੇਸ਼ ਜੀ ਨਾਲ ਹੋ ਤੁਰਿਆ। ਇਸ ਸਮੇਂ ਗੁਰੂ ਜੀ ਦੇ ਨਾਲ ੪੦ ਕੁ ਸਿੰਘ ਅਤੇ ਦੋਵੇਂ ਵੱਡੇ ਸਾਹਿਬਜ਼ਾਦੇ ਸਰਸਾ ਨਦੀ ਪਾਰ ਕਰ ਕੇ ਰੋਪੜ ਪਹੁੰਚ ਗਏ ਅਤੇ ਉਥੋਂ ਉਨ੍ਹਾਂ ਨੇ ਚੱਲ ਕੇ ਦੂਜੇ ਦਿਨ ਚਮਕੌਰ ਦੀ ਗੜ੍ਹੀ ਵਿਚ ਟਿਕਾਣਾ ਕੀਤਾ। ਮੁਗ਼ਲ ਫੌਜ ਅਤੇ ਪਹਾੜੀ ਰਾਜਿਆਂ ਦੀ ਫੌਜ ਉਨ੍ਹਾਂ ਦੇ ਪਿੱਛੇ-ਪਿੱਛੇ ਹੀ ਆ ਰਹੇ ਸਨ। ਸਰਸਾ ਨਦੀ ਪਾਰ ਕਰ ਕੇ ਆਉਣ ਵਾਲੇ ਸਿੱਖਾਂ ਵਿਚ ਭਾਈ ਸੰਗਤ ਸਿੰਘ ਜੀ ਅਤੇ ਭਾਈ ਸੰਤ ਸਿੰਘ ਜੀ ਵੀ ਸ਼ਾਮਲ ਸਨ।

੬ ਦਸੰਬਰ, ੧੭੦੪ ਈ. ਦੀ ਰਾਤ ਨੂੰ ਗੁਰੂ ਜੀ ਚਮਕੌਰ ਦੀ ਗੜ੍ਹੀ ਵਿਚ ਦਾਖ਼ਲ ਹੋਏ ਸਨ। ੭ ਦਸੰਬਰ, ੧੭੦੪ ਈ. ਨੂੰ ਸਵੇਰੇ ਹੀ ਜੰਗ ਸ਼ੁਰੂ ਹੋ ਗਈ। ਇਕ ਪਾਸੇ ਸਿਰਫ਼ ਚਾਲ੍ਹੀ ਸਿੰਘ ਸਨ ਅਤੇ ਦੂਜੇ ਪਾਸੇ ਹਜ਼ਾਰਾਂ ਦੀ ਗਿਣਤੀ ਵਿਚ ਫੌਜ ਅਤੇ ਮੁਲਖਈਆ ਸੀ। ਇਸ ਦੀ ਪੁਸ਼ਟੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ੁਦ 'ਜ਼ਫ਼ਰਨਾਮਾ' ਵਿਚ ਇਉਂ ਕੀਤੀ ਹੈ:

*ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ॥*
*ਕਿ ਦਹ ਲੱਕ ਬਿਆਯਦ ਬਰੋ ਬੇਖ਼ਬਰ॥*

ਇਹ ਜੰਗ ਸਾਰਾ ਦਿਨ ਹੁੰਦੀ ਰਹੀ। ਇਸ ਵਿਚ ਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਪੰਜਾਂ ਪਿਆਰਿਆਂ ਵਿੱਚੋਂ ਤਿੰਨ ਪਿਆਰੇ ਭਾਈ ਮੋਹਕਮ ਸਿੰਘ, ਭਾਈ ਹਿੰਮਤ ਸਿੰਘ ਤੇ ਭਾਈ ਸਾਹਿਬ ਸਿੰਘ ਅਤੇ

ਹੋਰ ਕਈ ਸਾਰੇ ਸਿੰਘ ਸ਼ਾਮ ਤਕ ਗੜ੍ਹੀ 'ਚੋਂ ਬਾਹਰ ਆ ਕੇ ਰਾਖੀ ਕਰਦੇ ਹੋਏ ਮੁਗ਼ਲਾਂ ਨਾਲ ਲੜਦੇ ਸ਼ਹੀਦ ਹੋ ਗਏ। ਰਾਤ ਪੈਣ ਤਕ ਗੜ੍ਹੀ ਦੇ ਅੰਦਰ ਗਿਣਤੀ ਦੇ ਸਿੰਘ ਹੀ ਰਹਿ ਗਏ ਸਨ। ਇਨ੍ਹਾਂ ਵਿਚ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਸੰਗਤ ਸਿੰਘ ਅਤੇ ਭਾਈ ਸੰਤ ਸਿੰਘ ਸ਼ਾਮਲ ਸਨ। ਸਿੰਘਾਂ ਦੇ ਬੇਨਤੀ ਕਰਨ ਉੱਤੇ ਗੁਰੂ ਜੀ ਗੜ੍ਹੀ ਵਿੱਚੋਂ ਨਿਕਲ ਜਾਣ ਲਈ ਰਜ਼ਾਮੰਦ ਹੋ ਗਏ। ਇਸ ਵੇਲੇ ਉਨ੍ਹਾਂ ਨੇ ਭਾਈ ਸੰਗਤ ਸਿੰਘ ਜੀ ਨੂੰ ਆਪਣੀ ਕਲਗੀ, ਸ਼ਸਤਰ, ਬਸਤਰ ਅਤੇ ਜਿਗ੍ਹਾ ਬਖਸ਼ੀ। ਇਹ ਮੁਗ਼ਲ ਫੌਜ ਨੂੰ ਭੁਲੇਖਾ ਦੇਣ ਲਈ ਕੀਤਾ ਗਿਆ ਸੀ। ਭਾਈ ਸੰਗਤ ਸਿੰਘ ਜੀ ਦੀ ਸੂਰਤ ਗੁਰੂ ਜੀ ਨਾਲ ਕਾਫ਼ੀ ਮਿਲਦੀ-ਜੁਲਦੀ ਸੀ। ਗੁਰੂ ਜੀ ਨੇ ਖ਼ੁਦ ਭਾਈ ਸੰਗਤ ਸਿੰਘ ਜੀ ਦੇ ਸੀਸ ਉੱਤੇ ਕਲਗੀ ਸਜਾਈ ਅਤੇ ਭਾਈ ਸਾਹਿਬ ਤੀਰ-ਕਮਾਨ ਤੇ ਹੋਰ ਸ਼ਸਤਰ ਲੈ ਕੇ ਗੜ੍ਹੀ ਦੇ ਉੱਪਰ ਚੜ੍ਹ ਗਏ। ਰਾਤ ਦੇ ਹਨੇਰੇ ਵਿਚ ਗੁਰੂ ਜੀ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਦੇ ਨਾਲ ਗੜ੍ਹੀ ਵਿੱਚੋਂ ਨਿਕਲ ਕੇ ਮਾਛੀਵਾੜੇ ਪਹੁੰਚ ਗਏ। ਇਧਰ ਅਗਲੇ ਦਿਨ ਪਿੱਛੇ ਗੜ੍ਹੀ ਵਿਚ ਬਾਕੀ ਰਹੇ ਸਿੰਘ ਭਾਈ ਸੰਗਤ ਸਿੰਘ ਜੀ ਦੀ ਅਗਵਾਈ ਵਿਚ ਬੜੀ ਸੂਰਮਗਤੀ ਅਤੇ ਸਿਦਕ ਨਾਲ ਲੜਦੇ ਹੋਏ ਸ਼ਹੀਦੀਆਂ ਪਾ ਗਏ। ਮੁਗ਼ਲ ਫੌਜਾਂ ਦੇ ਕਮਾਂਡਰ ਨੇ ਭਾਈ ਸੰਗਤ ਸਿੰਘ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਮਝ ਕੇ ਸੂਬਾ ਸਰਹਿੰਦ ਪਾਸੋਂ ਵੱਡੇ ਇਨਾਮ ਪ੍ਰਾਪਤ ਕਰਨ ਲਈ ਭਾਈ ਸਾਹਿਬ ਦੇ ਸੀਸ ਨੂੰ ਧੜ ਨਾਲੋਂ ਵੱਖਰਾ ਕਰ ਕੇ ਸੂਬੇਦਾਰ ਵਜ਼ੀਰ ਖਾਨ ਦੇ ਪੇਸ਼ ਕਰ ਦਿੱਤਾ। ਪਰੰਤੂ ਵਜ਼ੀਰ ਖਾਨ ਅਤੇ ਉਸ ਦੇ ਅਹਿਲਕਾਰਾਂ ਨੇ ਸੀਸ ਨੂੰ ਵੇਖ ਕੇ ਕਹਿ ਦਿੱਤਾ ਕਿ ਉਹ ਸੀਸ ਗੁਰੂ ਸਾਹਿਬ ਦਾ ਨਹੀਂ ਸੀ। ਇਸ ਨਾਲ ਉਨ੍ਹਾਂ ਸਾਰੇ ਕਮਾਂਡਰਾਂ ਅਤੇ ਵਜ਼ੀਰ ਖਾਨ ਸੂਬੇਦਾਰ ਨੂੰ ਭਾਰੀ ਨਮੋਸ਼ੀ ਹੋਈ। ਚਮਕੌਰ ਦੀ ਗੜ੍ਹੀ ਅਤੇ ਖਿਦਰਾਣੇ ਦੀ ਢਾਬ (ਹੁਣ ਮੁਕਤਸਰ) ਦੀਆਂ ਦੋਵੇਂ ਜੰਗਾਂ ਦੁਨੀਆਂ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿਚ ਬਹੁਤ ਅਸਾਵੀਆਂ ਸਨ। ਅਜਿਹੀ ਮਿਸਾਲ ਵਿਸ਼ਵ-ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦੀ। ਭਾਈ ਸੰਗਤ ਸਿੰਘ ਜੀ ਜਨਮ ਤੋਂ ਲੈ ਕੇ ਸ਼ਹੀਦੀ ਪਾਉਣ ਤਕ ਗੁਰੂ ਜੀ ਦੀ ਹਜ਼ੂਰੀ ਵਿਚ ਰਹੇ। ਉਨ੍ਹਾਂ ਦੇ ਪਿਤਾ ਭਾਈ ਰਣਧੀਰ ਸਿੰਘ ਜੀ ਅਤੇ ਚਾਚਾ ਭਾਈ ਰਣਜੋਧ ਸਿੰਘ ਜੀ ਸਰਸਾ ਦੀ ਜੰਗ ਵਿਚ ਸ਼ਹੀਦ ਹੋ ਗਏ ਸਨ। ਉਹ ਸਿੱਖ ਧੰਨਤਾ ਦੇ ਯੋਗ ਹਨ ਜੋ ਗੁਰੂ ਜੀ ਦੇ ਪ੍ਰੇਮ ਕਰਕੇ ਸ੍ਰੀ ਅਨੰਦਪੁਰ ਸਾਹਿਬ ਰਹੇ ਅਤੇ ਆਪਣਾ ਸਾਰਾ ਜੀਵਨ ਗੁਰੂ ਜੀ ਦੇ ਮਹਾਨ ਉਦੇਸ਼ ਲਈ ਅਰਪਣ ਕਰ ਦਿੱਤਾ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਇਉਂ ਲਿਖਿਆ ਹੈ:

*ਧਨਯ ਅਨੰਦਪੁਰ ਨਗਰ ਹੈ ਜਹਿਂ ਵਿਚਰੇ ਦਸ਼ਮੇਸੁ,*
*ਧਨਯ ਸਿੰਘ ਜੋ ਪ੍ਰੇਮ ਕਰ ਹਾਜਿਰ ਰਹੇ ਹਮੇਸ਼।*

ਇਸ ਤਰ੍ਹਾਂ ਭਾਈ ਸੰਗਤ ਸਿੰਘ ਜੀ ਸਿੱਖ ਇਤਿਹਾਸ ਵਿਚ ਸਤਿਗੁਰਾਂ ਦੇ ਸੱਚੇ

ਸਪੂਤ ਸਮਰਪਿਤ ਸਿੰਘ ਸੂਰਮੇ ਅਤੇ ਵਿਲੱਖਣ ਅਮਰ ਸ਼ਹੀਦ ਹੋ ਨਿੱਬੜੇ। ਭਾਈ ਸਾਹਿਬ ਹਮੇਸ਼ਾਂ ਲਈ ਸਿੱਖ ਕੌਮ ਦੇ ਚਮਕਦੇ ਸਿਤਾਰੇ ਬਣੇ ਰਹਿਣਗੇ। ਅਜਿਹੇ ਸਮਰਪਿਤ ਸਿੱਖਾਂ ਅਤੇ ਸਿੰਘ-ਸ਼ਹੀਦਾਂ ਬਾਰੇ ਸਤਿਗੁਰਾਂ ਦਾ ਫ਼ੁਰਮਾਨ ਹੈ:

– *ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥*

*(ਕ੍ਰਿਸ਼ਨਾਵਤਾਰ)*

– *ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥*
*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥*

*(ਪੰਨਾ ੧੦੦੦)*

– *ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*

*(ਪੰਨਾ ੫੭੯-੮੦)*

ਜਦੋਂ ਸਿੱਖ ਫ਼ਲਸਫ਼ੇ ਨੂੰ ਪਰਨਾਏ ਸਿੰਘਾਂ-ਸ਼ਹੀਦਾਂ-ਮਰਜੀਵੜਿਆਂ, ਗੁਰੂ-ਘਰ ਦੇ ਅਨਿੰਨ ਸੇਵਕਾਂ ਦੀਆਂ ਘਾਲਨਾਵਾਂ ਅਤੇ ਕੁਰਬਾਨੀਆਂ ਬਾਰੇ ਸਿੱਖ ਇਤਿਹਾਸ ਦੇ ਪੰਨਿਆਂ ਉੱਤੇ ਝਾਤੀ ਮਾਰਦੇ ਹਾਂ ਤਾਂ ਮਨੁੱਖ ਦਾ ਮਨ ਅਤੇ ਬੁੱਧੀ ਹੈਰਾਨ-ਪ੍ਰੇਸ਼ਾਨ ਅਤੇ ਦੰਗ ਹੋ ਜਾਂਦੀ ਹੈ। ਪਰੰਤੂ ਅੰਦਰੋ-ਅੰਦਰੀ ਹਰ ਇਕ ਮਾਣ, ਸਵੈਮਾਣ ਅਤੇ ਗੌਰਵ ਮਹਿਸੂਸ ਜ਼ਰੂਰ ਕਰਦਾ ਹੈ ਕਿਉਂਕਿ ਸਿੱਖ ਵਿਰਸਾ ਸਾਰੀ ਦੁਨੀਆਂ ਤੋਂ ਨਿਵੇਕਲਾ ਅਤੇ ਸ਼ਾਨਾਂਮੱਤਾ ਹੈ। ਪਰੰਤੂ ਜਦ ਅਜੋਕੇ ਭਾਰਤੀ ਅਤੇ ਖਾਸ ਕਰਕੇ ਸਿੱਖ ਸਮਾਜ ਵੱਲ ਝਾਤੀ ਮਾਰਦੇ ਹਾਂ ਤਾਂ ਡਾਢਾ ਦੁੱਖ ਹੁੰਦਾ ਹੈ। ਅੱਜ ਇੱਕੀਵੀਂ ਸਦੀ, ਜਿਸ ਨੂੰ ਵਿਗਿਆਨ ਦਾ ਯੁੱਗ ਕਿਹਾ ਜਾ ਰਿਹੈ, ਮਨੁੱਖ ਕੁਦਰਤ ਦੇ ਰਹੱਸਾਂ ਨੂੰ ਜਾਣਨ ਲਈ ਜੀਅ-ਤੋੜ ਕੋਸ਼ਿਸ਼ਾਂ ਕਰ ਰਿਹਾ ਹੈ, ਚੰਦ-ਸੂਰਜ ਦੀਆਂ ਹੋਂਦ-ਹਸਤੀਆਂ ਅਤੇ ਸ਼ਕਤੀਆਂ ਨੂੰ ਜਾਣਨ ਦਾ ਯਤਨ ਕਰ ਰਿਹੈ, ਐਨ ਉਸ ਸਮੇਂ ਅਸੀਂ ਕਿਵੇਂ ਪਿਛਾਖੜੀ ਦਾ ਸ਼ਿਕਾਰ ਹੋ ਰਹੇ ਹਾਂ। ਸਿੱਖ ਸਮਾਜ ਅੰਦਰ ਜਿਸ ਤਰ੍ਹਾਂ ਮੁੜ ਤੋਂ ਗ਼ਰੀਬ-ਅਮੀਰ, ਜਾਤ-ਪਾਤ, ਊਚ-ਨੀਚ ਅਤੇ ਸਮਾਜਿਕ ਨਾ-ਬਰਾਬਰੀ ਦਾ ਬੋਲਬਾਲਾ ਹੋ ਰਿਹਾ ਹੈ ਅਤੇ ਔਰਤ ਦਾ ਘਰਾਂ-ਦਰਾਂ ਵਿਚ ਤਾਂ ਅਪਮਾਨ ਹੋ ਹੀ ਰਿਹੈ ਪਰੰਤੂ ਉਸ ਤੋਂ ਤਾਂ ਮਾਦਾ ਭਰੂਣ ਹੱਤਿਆ ਰਾਹੀਂ ਜੰਮਣ ਦਾ ਵੀ ਅਧਿਕਾਰ ਖੋਹਿਆ ਜਾ ਰਿਹੈ। ਨਸ਼ਿਆਂ ਦਾ ਤਾਂ ਮਾਨੋ ਦਰਿਆ ਹੀ ਵਗ ਰਿਹਾ ਹੈ ਜਿਸ ਨੇ ਸਾਡੀ ਨੌਜੁਆਨ ਪੀੜ੍ਹੀ ਦਾ ਸਤਿਆਨਾਸ ਕਰ ਕੇ ਰੱਖ ਦਿੱਤਾ ਹੈ ਅਤੇ ਪੰਜਾਬ ਦੀ ਆਰਥਿਕਤਾ ਨੂੰ ਵੀ ਡਾਢੀ ਸੱਟ ਮਾਰੀ ਹੈ। ਇਹ ਰੰਗਲੇ ਪੰਜਾਬ ਤੋਂ ਕੰਗਲਾ ਪੰਜਾਬ ਬਣਦਾ ਜਾ ਰਿਹਾ ਹੈ। ਪਰੰਤੂ ਅਸੀਂ ਪੂਰੀ ਤਰ੍ਹਾਂ ਅਵੇਸਲੇ ਰਹੇ ਹਾਂ ਇਸ ਗ਼ਲਤ ਫ਼ਹਿਮੀ ਵਿਚ ਕਿ ਸ਼ਾਇਦ ਇਹ ਨੁਕਸਾਨ ਗੁਆਂਢੀਆਂ ਦਾ ਹੀ ਹੋ ਰਿਹੈ। ਪਰੰਤੂ ਇਹ "ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ" ਵਾਲੀ ਗੱਲ ਹੈ। ਸਾਰੇ ਹੀ ਇਸ ਅੱਗ ਦੇ ਸੇਕ ਦੇ ਸ਼ਿਕਾਰ ਹੋ ਰਹੇ ਹਾਂ ਅਤੇ

ਅੱਜ ਪੰਜਾਬ ਤਬਾਹੀ ਦੇ ਕੰਢੇ ਉੱਤੇ ਖੜ੍ਹਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤੀਆਂ ਦੀ ਸਰਬਪੱਖੀ ਨਿਰਾਦਰੀ, ਕਮੀਆਂ, ਕਮਜ਼ੋਰੀਆਂ, ਧਾਰਮਿਕ ਕਚਿਆਈ, ਅਖੌਤੀ ਕਰਮਕਾਂਡ ਕਾਰਨ ਦੁਸ਼ਮਣਾਂ ਅੱਗੇ ਕੇਵਲ ਈਨ ਮੰਨਦਿਆਂ ਨੂੰ ਹੀ ਨਹੀਂ ਸੀ ਵੇਖਿਆ, ਸਗੋਂ ਆਪਣਾ ਧਰਮ, ਕਰਮ, ਸਭਿਆਚਾਰ ਅਤੇ ਬੋਲੀ ਤੱਜ ਕੇ ਵਿਦੇਸ਼ੀ ਹਮਲਾਵਰਾਂ ਦਾ ਧਰਮ, ਭਾਸ਼ਾ ਅਤੇ ਮਰਯਾਦਾ ਅਪਣਾਉਂਦਿਆਂ ਵੇਖਿਆ ਸੀ। ਗੁਰੂ ਸਾਹਿਬ ਨੇ ਉਨ੍ਹਾਂ ਹਾਲਾਤ ਨੂੰ ਆਪਣੀ ਬਾਣੀ ਵਿਚ ਇਉਂ ਬਿਆਨ ਕੀਤਾ ਹੈ,

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥* *(ਪੰਨਾ ੬੬੩)*

ਉਨ੍ਹਾਂ ਨੇ ਬੁਲੰਦ ਆਵਾਜ਼ ਵਿਚ ਨਵਾਂ ਸਿਧਾਂਤ, ਨਵਾਂ ਪੈਂਤੜਾ ਅਤੇ ਨਵੀਂ ਸੇਧ ਅਤੇ ਨਵਾਂ ਮਾਰਗ ਵਿਖਾਇਆ ਸੀ ਪਰੰਤੂ ਅੱਜ ਉਹ ਸਾਰੀਆਂ ਕਮੀਆਂ, ਕਮਜ਼ੋਰੀਆਂ, ਧਾਰਮਿਕ ਕਚਿਆਈ, ਪਾਖੰਡ, ਮਾਦਾ ਭਰੂਣ ਹੱਤਿਆ, ਨਸ਼ੇ, ਅਸ਼ਲੀਲਤਾ, ਨੰਗੇਜ਼ਵਾਦ, ਕਰਮਕਾਂਡ, ਜਾਤ-ਪਾਤ, ਊਚ-ਨੀਚ ਤਥਾ ਸਮਾਜਿਕ ਅਤੇ ਆਰਥਿਕ ਨਾ-ਬਰਾਬਰੀ ਦਾ ਸਿੱਖ ਕੌਮ ਵਿਚ ਪੂਰਾ ਬੋਲਬਾਲਾ ਹੈ, ਜਿਸ ਕਾਰਨ ਹਰ ਰੋਜ਼ ਸਿੱਖ ਕੌਮ ਨੂੰ ਨਵੀਂ ਨਮੋਸ਼ੀ ਦਾ ਮੂੰਹ ਵੇਖਣਾ ਪੈ ਰਿਹਾ ਹੈ। ਇਹ ਸਾਡੀ ਕੌਮੀ ਚਿੰਤਾ ਦਾ ਵਿਸ਼ਾ ਹੈ। ਇਉਂ ਜਾਪਦਾ ਹੈ ਕਿ ਜਿਵੇਂ ਸਾਡਾ ਜੀਵਨ "ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ" ਵਾਲਾ ਹੀ ਹੋ ਗਿਆ ਹੈ। ਅਜਿਹਾ ਜੀਵਨ ਆਤਮਘਾਤੀ ਹੀ ਹੋ ਸਕਦੈ। ਇਸ ਵਰਤਾਰੇ ਵਿਚ ਅੰਦਰੂਨੀ ਅਤੇ ਬਹਿਰੂਨੀ ਦੋਵੇਂ ਸ਼ਕਤੀਆਂ ਸਰਗਰਮ ਹਨ। ਇਸ ਲਈ ਸਾਨੂੰ ਆਪਣੀ ਹੋਂਦ-ਹਸਤੀ, ਸਭਿਆਚਾਰ, ਸਿਧਾਂਤ, ਧਰਮ, ਮਰਯਾਦਾ, ਬੋਲੀ, ਇਤਿਹਾਸ ਅਤੇ ਵਿਰਾਸਤ ਨੂੰ ਸੁਰੱਖਿਅਤ ਰੱਖਣ ਲਈ ਅਵੇਸਲਾਪਣ ਛੱਡ ਕੇ ਕੌਮੀ ਜਾਗ੍ਰਿਤੀ ਲਿਆਉਣੀ ਹੋਵੇਗੀ ਅਤੇ ਇਸ ਸਮੇਂ ਦੀਆਂ ਕੌਮੀ ਚੁਣੌਤੀਆਂ ਦਾ ਹਾਣੀ ਹੋਣਾ ਹੋਵੇਗਾ। ਅਜਿਹਾ ਹੰਭਲਾ ਕਿਸੇ ਇਕ ਸੰਸਥਾ ਵੱਲੋਂ ਸਾਰਥਕ ਰੂਪ ਵਿਚ ਨਹੀਂ ਮਾਰਿਆ ਜਾ ਸਕਦਾ ਸਗੋਂ ਸਾਰੀਆਂ ਸੰਸਥਾਵਾਂ, ਸੰਪਰਦਾਵਾਂ, ਵਿਦਵਾਨਾਂ, ਸੰਤਾਂ-ਮਹਾਂਪੁਰਸ਼ਾਂ ਅਤੇ ਖਾਸ ਕਰਕੇ ਮਾਪਿਆਂ ਨੂੰ ਇਸ ਮੁਹਿੰਮ ਵਿਚ ਸਰਗਰਮ ਕਰਨਾ ਹੋਵੇਗਾ। ਇਕ ਕੌਮੀ ਸੁਧਾਰਕ ਲਹਿਰ ਖੜ੍ਹੀ ਕਰਨੀ ਹੋਵੇਗੀ। ਆਓ! ਆਪਣੇ ਨਿੱਜੀ ਹਿੱਤਾਂ ਨੂੰ ਪਿਛਾਂਹ ਕਰ ਕੇ ਕੌਮੀ ਹਿੱਤਾਂ ਲਈ ਜੂਝੀਏ ਅਤੇ ਪੁਰਾਤਨ ਕੌਮੀ ਸ਼ਾਨ, ਸਵੈਮਾਣ ਅਤੇ ਪਹਿਚਾਨ ਮੁੜ ਬਹਾਲ ਕਰੀਏ। ਇਸ ਵਿਚ ਹੀ ਸਿੱਖ ਕੌਮ ਦਾ ਭਲਾ ਹੈ ਅਤੇ ਇਹੋ ਹੀ ਸਾਡੀ ਉਸ ਮਹਾਨ ਅਤੇ ਵਿਰਲੇ ਸ਼ਹੀਦ ਭਾਈ ਸੰਗਤ ਸਿੰਘ ਜੀ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।

■

# ਲਾਸਾਨੀ ਸਿੱਖ ਦਾਸਤਾਨ ਵੱਡਾ ਘੱਲੂਘਾਰਾ

*-ਪ੍ਰੋ. ਸੁਰਿੰਦਰ ਕੌਰ**

ਦੁਨੀਆਂ ਦੇ ਇਤਿਹਾਸ ਵਿਚ ਕਈ ਵਾਰੀ ਐਸੀਆਂ ਮਿਸਾਲਾਂ ਮਿਲ ਜਾਂਦੀਆਂ ਹਨ ਜਦੋਂ ਉਸ ਧਰਮ ਦੇ ਅਨੁਆਈਆਂ ਨੇ ਆਪਣੇ ਧਰਮ ਦੀ ਰੱਖਿਆ ਲਈ ਆਪਣੀਆਂ ਜਾਨਾਂ ਵਾਰੀਆਂ ਹੋਣ। ਪਰ ਕਿਸੇ ਹੋਰ ਧਰਮ/ਮਤ ਲਈ ਜਿਸ ਨੂੰ ਕੋਈ ਆਪਣਾ ਨਾ ਮੰਨਦਾ ਹੋਵੇ ਤੇ ਫਿਰ ਵੀ ਉਸ ਦੀ ਰੱਖਿਆ ਲਈ ਕੋਈ ਆਪਣਾ ਸਭ ਕੁਝ ਵਾਰ ਦੇਵੇ, ਇਤਿਹਾਸ ਵਿਚ ਐਸੀ ਮਿਸਾਲ ਦੇ ਪੂਰਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਪਹਿਲੀ ਵਾਰੀ ਪਾਏ ਸਨ, ਜਿਨ੍ਹਾਂ 'ਤੇ ਤੁਰ ਕੇ ਸਾਡੇ ਮਹਾਨ ਸ਼ਹੀਦਾਂ ਨੇ ਬੇਸ਼ੁਮਾਰ ਪਰਉਪਕਾਰੀ ਸ਼ਹਾਦਤਾਂ ਦਿੱਤੀਆਂ, ਜਿਨ੍ਹਾਂ ਵਿੱਚੋਂ 'ਵੱਡਾ ਘੱਲੂਘਾਰਾ' ਸਭ ਤੋਂ ਵੱਡੀ ਘਟਨਾ ਹੈ। ਇਹ ਸਾਕਾ ਦੁਨੀਆਂ ਦੇ ਇਤਿਹਾਸ ਨੂੰ ਤੇ ਖਾਸ ਕਰਕੇ ਹਿੰਦੁਸਤਾਨ ਦੇ ਇਤਿਹਾਸ ਨੂੰ ਇਹ ਦੱਸ ਰਿਹਾ ਹੈ ਕਿ ਕਿਸ ਤਰ੍ਹਾਂ ਇਸ ਦੇਸ਼ ਦੀ ਇੱਜ਼ਤ-ਆਬਰੂ ਦੀ ਰੱਖਿਆ ਦਾ ਮੁੱਲ ਸਿੱਖ ਕੌਮ ਨੇ ਆਪਣੇ ਲਹੂ ਦਾ ਦਰਿਆ ਵਗਾ ਕੇ ਤਾਰਿਆ ਸੀ! ਇਕ ਦਿਨ ਵਿਚ ਤਕਰੀਬਨ ੩੦-੩੫ ਹਜ਼ਾਰ ਸਿੱਖਾਂ ਨੂੰ, ਉਸ ਸਮੇਂ ਦੀ ਮੌਜੂਦਾ ਅੱਧੀ ਕੌਮ ਨੂੰ ਅਬਦਾਲੀ ਨੇ ਇੱਕੋ ਮੈਦਾਨ ਵਿਚ ਸ਼ਹੀਦ ਕਰ ਦਿੱਤਾ ਸੀ; ਤੇ ਕਸੂਰ ਕੀ ਸੀ? ਹਿੰਦੁਸਤਾਨ ਦੀਆਂ ਅਬਲਾਵਾਂ ਦੀ ਇੱਜ਼ਤ ਦੀ ਰਾਖੀ ਕਰਨਾ, ਜਿਸ ਨੂੰ ਸਿੱਖ ਕੌਮ ਹਮੇਸ਼ਾਂ ਹੀ ਆਪਣਾ ਫ਼ਰਜ਼ ਸਮਝਦੀ ਹੈ ਤੇ ਇਹ ਫ਼ਰਜ਼ ਸਿੱਖਾਂ ਨੇ ਹਰ ਕਰੜੇ ਤੋਂ ਕਰੜੇ ਸਮੇਂ ਵੀ ਨਿਭਾਇਆ ਹੈ।

ਐਸੇ ਮਹਾਨ ਗੁਰਸਿੱਖਾਂ ਦੀ ਘਾਲਣਾ ਨੂੰ ਸਦਾ ਸੁਰਜੀਤ ਰੱਖਣ ਲਈ, ਆਉਣ ਵਾਲੀ ਪਨੀਰੀ ਵਾਸਤੇ ਉਨ੍ਹਾਂ ਦੇ ਜੀਵਨ ਨੂੰ ਚਾਨਣ-ਮੁਨਾਰਾ ਬਣਾਉਣ ਲਈ ਪੰਥ ਨੇ ਰੋਜ਼ਾਨਾ ਦੀ ਅਰਦਾਸ ਵਿਚ ਇਨ੍ਹਾਂ ਸ਼ਹੀਦਾਂ ਨੂੰ ਉਚੇਚਾ ਸਥਾਨ ਦਿੱਤਾ। ਗੁਰੂ ਸਾਹਿਬਾਨ ਨੂੰ, ਪੰਜਾਂ ਪਿਆਰਿਆਂ ਨੂੰ, ਚੌਹਾਂ ਸਾਹਿਬਜ਼ਾਦਿਆਂ ਨੂੰ ਯਾਦ ਕਰਨ ਤੋਂ ਬਾਅਦ ਅਸੀਂ ਜਿਤਨੀਆਂ ਵੀ ਸ਼ਹਾਦਤਾਂ ਦਾ ਜ਼ਿਕਰ ਕਰਦੇ ਹਾਂ, ਉਹ ਸਾਰੀਆਂ ਸ਼ਹਾਦਤਾਂ ਮੁੱਖ ਤੌਰ 'ਤੇ ੧੮ਵੀਂ ਸਦੀ ਵਿਚ ਹੀ ਹੋਈਆਂ। ਉਸ ਸਮੇਂ ਤਕ ਮਹਾਰਾਜਾ ਰਣਜੀਤ ਸਿੰਘ ਨੇ ਰਾਜ ਕਾਇਮ ਨਹੀਂ ਕੀਤਾ ਸੀ, ਇਸ ਦੌਰ ਵਿਚ ਪੰਥ ਨੇ ਜਿਤਨੀ ਅਤਿ ਦਾ ਸਾਹਮਣਾ ਕੀਤਾ, ਜਿਤਨੇ ਉਤਰਾਅ-ਚੜ੍ਹਾਅ ਦੇਖੇ ਤੇ ਜਿਤਨਾ ਲਹੂ ਡੋਲ੍ਹਿਆ, ਉਤਨਾ ਸਮੁੱਚੇ ਸਿੱਖ ਇਤਿਹਾਸ ਵਿਚ ਕਿਤੇ ਹੋਰ ਮਿਲ ਸਕਣਾ ਮੁਸ਼ਕਿਲ ਹੈ। ਪਰ ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਗੁਰੂ ਸਾਹਿਬਾਨ ਦੇ ਬਾਅਦ ਤੋਂ ਲੈ ਕੇ ਅੱਜ ਤਕ ਦੇ ਸਮੇਂ ਵਿਚ

** Room No. 2, Banta Singh Chowk, Opp. Manish Park, Jijamata Marg, Pump House, Andheri (East) Mumbai-400093.*

ਸਬਰ ਤੇ ਸਿਦਕ ਦੇ ਜਿਨ੍ਹਾਂ ਸਿਖਰਾਂ ਨੂੰ ਇਨ੍ਹਾਂ ਗੁਰਸਿੱਖਾਂ ਨੇ ਛੂਹਿਆ, ਜਿਨ੍ਹਾਂ ਕਰੜੇ ਇਮਤਿਹਾਨਾਂ ਵਿਚ ਵੀ ਇਹ ਮਰਜੀਵੜੇ ਅਡੋਲ ਰਹੇ ਹਨ, ਸ਼ਾਇਦ ਹੀ ਕਦੇ, ਕਿਤੇ ਹੋਰ ਐਸੀਆਂ ਮਿਸਾਲਾਂ ਮਿਲਣ। ਇਸ ਦੌਰਾਨ ਕਈ ਵਾਰੀ ਸਿੱਖਾਂ ਦਾ ਸਮੂਹਿਕ ਕਤਲੇਆਮ ਹੋਇਆ। ਕਈ ਵਾਰੀ ਸਿੱਖ ਧਰਮ ਨੂੰ ਕਾਨੂੰਨ ਵਿਰੋਧੀ ਐਲਾਨਿਆ ਗਿਆ। ਸਿੱਖਾਂ ਦੇ ਸਿਰਾਂ ਦੇ ਮੁੱਲ ਤਕ ਲਾ ਦਿੱਤੇ ਗਏ। ਮੁਲਕ ਦੀ ਹਰ ਗਲੀ, ਹਰ ਕੂਚੇ 'ਤੇ ਗਸ਼ਤੀ ਫੌਜਾਂ ਸਿੱਖਾਂ ਦਾ ਸ਼ਰ੍ਹੇਆਮ ਸ਼ਿਕਾਰ ਕਰਦੀਆਂ ਫਿਰਦੀਆਂ। ਵੱਡਾ ਘੱਲੂਘਾਰਾ ਇਸੇ ਕਰੜੇ ਸਮੇਂ ਦੀ ਸਭ ਤੋਂ ਦੁਖਦਾਈ ਘਟਨਾ ਹੈ। ਇਸ ਸਾਕੇ ਨੂੰ ਸਮਝਣ ਲਈ ਸਾਨੂੰ ਉਸ ਸਮੇਂ ਦੇ ਮੌਜੂਦਾ ਹਾਲਾਤ ਨੂੰ ਸਮਝਣਾ ਪਵੇਗਾ।

ਉਸ ਸਮੇਂ ਕੇਂਦਰੀ ਦਿੱਲੀ ਵਿਚ ਮੁਗ਼ਲਾਂ ਦਾ ਰਾਜ ਸੀ ਪਰ ਔਰੰਗਜ਼ੇਬ ਦੀ ਮੌਤ ਤੋਂ ਬਾਅਦ ਮੁਗ਼ਲ ਰਾਜ ਆਪਣੀ ਸਾਖ ਗੁਆ ਬੈਠਾ ਤੇ ਨਾਮ-ਮਾਤਰ ਹੀ ਕੇਂਦਰੀ ਰਾਜ ਰਿਹਾ। ਅਸਲ ਵਿਚ ਹਿੰਦੁਸਤਾਨ ਵਿਚ ਮੱਧਕਾਲੀਨ ਸਮੇਂ ਵਿਚ ਇਕ ਵੱਡੀ ਸਲਤਨਤ ਦੀ ਥਾਂ ਛੋਟੇ-ਛੋਟੇ ਰਾਜਾਂ ਦਾ ਹੀ ਬੋਲ-ਬਾਲਾ ਰਿਹਾ ਹੈ ਤੇ ਇਨ੍ਹਾਂ ਵਿੱਚੋਂ ਵੀ ਬਹੁਤੇ ਆਪਣੇ ਸਾਰੀ ਤਾਕਤ ਆਪਸ ਵਿਚ ਲੜਨ ਵਿਚ ਹੀ ਬਰਬਾਦ ਕਰ ਦਿੰਦੇ। ਸਵਾਰਥ, ਈਰਖਾ ਤੇ ਹੰਕਾਰ ਦੇ ਮਾਰੇ ਹੋਏ ਇਨ੍ਹਾਂ ਰਾਜਿਆਂ, ਰਿਆਸਤਦਾਰਾਂ ਵਿਚ ਆਪਣੀ ਹਉਮੈ ਦੇ ਪ੍ਰਗਟਾਵੇ ਨੂੰ ਲੈ ਕੇ ਅਕਸਰ ਖਿੱਚੋਤਾਣ ਚੱਲਦੀ ਰਹਿੰਦੀ ਤੇ ਇਹ ਨਿੱਤ ਆਪਣੇ ਅਖੌਤੀ ਰਾਜਾਂ ਦੀਆਂ ਸਰਹੱਦਾਂ ਵਧਾਉਣ ਲਈ ਜੰਗਾਂ-ਯੁੱਧਾਂ ਵਿਚ ਰੁੱਝੇ ਰਹਿੰਦੇ। ਕਈ ਵਿਚਾਰੇ ਮਜਬੂਰੀ ਦੇ ਮਾਰੇ ਆਪਣੀ ਹੋਂਦ ਬਚਾਉਣ ਲਈ ਇਸ ਵਿਚ ਫਸ ਗਏ ਸਨ। ਕਈਆਂ ਨੇ ਆਪਣੀ ਰਾਜਸੱਤਾ ਦੀ ਭੁੱਖ 'ਤੇ ਧਰਮ ਦਾ ਮੁਲੰਮਾ ਵੀ ਚਾੜ੍ਹ ਲਿਆ ਸੀ। ਬੱਸ ਇਹ ਕਹਿ ਸਕਦੇ ਹਾਂ ਕਿ ਕੁੱਲ ਮਿਲਾ ਕੇ ਸਾਰੇ ਦੇਸ਼ ਵਿਚ ਅਰਾਜਕਤਾ ਸੀ, ਡਾਵਾਂਡੋਲ ਜਿਹੇ ਹਾਲਾਤ ਬਣੇ ਹੋਏ ਸਨ ਤੇ ਨਾਲ ਹੀ ਉੱਤਰ-ਪੱਛਮ ਵੱਲੋਂ ਹੋਣ ਵਾਲੇ ਵਿਦੇਸ਼ੀ ਹਮਲਿਆਂ ਨੇ ਵੀ ਬਹੁਤ ਹੱਦ ਤਕ ਕਿਸੇ ਰਾਜ ਨੂੰ ਸਥਿਰ ਨਾ ਰਹਿਣ ਦਿੱਤਾ। ਇਨ੍ਹਾਂ ਸਾਰੇ ਹੀ ਕਾਰਨਾਂ ਦੀ ਚੁਤਰਫ਼ੀ ਮਾਰ ਸਿੱਖਾਂ 'ਤੇ ਪਈ। ਉਂਞ ਹਾਲੇ ਗੁਰੂ ਸਾਹਿਬਾਨ ਤਕ ਕਿਸੇ ਨੇ ਵੀ ਆਪਣਾ ਰਾਜ ਸਥਾਪਤ ਨਹੀਂ ਕੀਤਾ ਸੀ, ਪਰ ਸਿੱਖਾਂ ਦੇ ਧਨ-ਦੌਲਤ ਦੇ ਰੂਪ ਨੇ ਕਈਆਂ ਦਾ ਧਿਆਨ ਆਪਣੇ ਵੱਲ ਖਿੱਚਿਆ। ਖਾਲਸੇ ਦੀ ਸਿਰਜਨਾ ਤੋਂ ਬਾਅਦ ਅਨੰਦਪੁਰ ਸਾਹਿਬ ਨੂੰ ਮੁੱਖ ਰੱਖ ਕੇ ਸਿੱਖਾਂ ਦੀ ਫੌਜੀ ਕਵਾਇਦ ਪਹਿਲਾਂ ਹੀ ਪਹਾੜੀ ਰਾਜਿਆਂ ਤੇ ਮੁਗ਼ਲ ਦਰਬਾਰ ਤਕ ਦੀ ਨੀਂਦ ਹਰਾਮ ਕਰ ਚੁੱਕੀ ਸੀ।

ਗੁਰੂ ਸਾਹਿਬਾਨ ਤੋਂ ਬਾਅਦ ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਪਹਿਲੀ ਵਾਰੀ ਸਿੱਖ ਰਾਜ ਕਾਇਮ ਕੀਤਾ ਪਰ ਉਨ੍ਹਾਂ ਦੀ ਲਾਸਾਨੀ ਸ਼ਹਾਦਤ ਤੋਂ ਬਾਅਦ ਪੰਜਾਬ ਵਿਚ ਜ਼ੁਲਮ ਦੀ ਐਸੀ ਹਨੇਰੀ ਝੁੱਲੀ, ਜਿਸ ਦਾ ਸਾਹਮਣਾ ਦੁਨੀਆਂ ਦੇ ਇਤਿਹਾਸ ਵਿਚ ਸ਼ਾਇਦ ਹੀ ਸਿੱਖਾਂ ਦੇ ਇਲਾਵਾ ਕਿਸੇ ਹੋਰ ਕੌਮ ਨੇ ਕੀਤਾ ਹੋਵੇ। ਆਪਣੇ ਧਰਮ ਤੇ ਆਪਣੀ ਹੋਂਦ ਨੂੰ ਬਚਾਉਣ ਲਈ ਸਿੱਖਾਂ ਨੇ ਮਜਬੂਰਨ ਘਰ-ਬਾਰ ਛੱਡ ਕੇ ਜੰਗਲਾਂ, ਪਹਾੜਾਂ, ਮਾਰੂਥਲਾਂ ਦੀ ਸ਼ਰਨ ਲਈ। ਹਰ ਸਮੇਂ ਮੌਤ ਉਨ੍ਹਾਂ ਦਾ ਪਿੱਛਾ ਕਰਦੀ

ਰਹਿੰਦੀ। ਇਹ ਸਮਾਂ ਸਿੱਖ ਇਤਿਹਾਸ ਦਾ ਸਭ ਤੋਂ ਕਰੜਾ ਸਮਾਂ ਰਿਹਾ ਹੈ। ਪਰ ਸਿੱਖ ਸਭ ਕੁਝ ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਅੱਗੇ ਸਿਰ ਝੁਕਾ ਕੇ ਸਹਾਰਦੇ ਗਏ। ਇੰਨੇ ਮਾੜੇ ਹਾਲਾਤ ਵਿਚ ਸਿੱਖਾਂ ਨੇ ਆਪਣੇ ਫ਼ਰਜ਼ ਤੋਂ ਮੂੰਹ ਨਹੀਂ ਮੋੜਿਆ। ਆਪ ਜ਼ੁਲਮਾਂ ਦਾ ਸ਼ਿਕਾਰ ਹੋਣ ਦੇ ਬਾਵਜੂਦ ਆਪਣੀ ਸ਼ਰਨ ਵਿਚ ਆਏ ਹਰ ਮਜ਼ਲੂਮ ਦੀ ਰਾਖੀ ਖਾਲਸੇ ਨੇ ਕੀਤੀ ਹੈ। ਇਹੋ ਸਿਲਸਿਲਾ ਨਾਦਰ ਸ਼ਾਹ ਦੇ ਹਮਲੇ ਸਮੇਂ ਸੀ। ਸੰਨ ੧੭੩੯ ਵਿਚ ਸਿੱਖਾਂ ਨੇ ਹਮਲਾ ਕਰ ਕੇ ਸੈਂਕੜੇ ਅਬਲਾਵਾਂ ਨੂੰ ਛੁਡਾਇਆ ਤੇ ਹਿੰਦੁਸਤਾਨ ਦੀ ਪੱਤ ਰੱਖੀ ਸੀ।

ਨਾਦਰ ਸ਼ਾਹ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਅਫ਼ਗਾਨਿਸਤਾਨ ਦਾ ਹਾਕਮ ਬਣਿਆ। ਹਿੰਦੁਸਤਾਨ ਦਾ ਧਨ-ਦੌਲਤ ਸਦਾ ਉਸ ਨੂੰ ਆਪਣੇ ਵੱਲ ਖਿੱਚਦੇ ਰਹਿੰਦੇ ਤੇ ਇਸੇ ਨੂੰ ਹਾਸਲ ਕਰਨ ਲਈ ਅਬਦਾਲੀ ਨੇ ਸੰਨ ੧੭੪੮ ਤੋਂ ਲੈ ਕੇ ੧੭੬੧ ਤਕ ਇਸ ਦੇਸ਼ ਉੱਤੇ ਪੰਜ ਹਮਲੇ ਕੀਤੇ। ਪੰਜਾਬ ਕਿਉਂਕਿ ਉਸ ਸਮੇਂ ਬਹੁਤ ਵੱਡਾ ਸਰਹੱਦੀ ਰਾਜ ਸੀ ਤੇ ਦੂਜੇ ਪਾਸੇ ਧਨ-ਦੌਲਤ ਨਾਲ ਮਾਲਾ-ਮਾਲ ਵੀ, ਇਸ ਲਈ ਪੰਜਾਬ ਨੂੰ ਉਸ ਨੇ ਆਪਣਾ ਖਾਸ ਨਿਸ਼ਾਨਾ ਬਣਾਇਆ। ਸੰਨ ੧੭੬੦ ਤਕ ਮਰਹੱਟੇ ਵੀ ਤਕਰੀਬਨ ਸਾਰੇ ਦੇਸ਼ 'ਤੇ ਹਾਵੀ ਹੋ ਚੁੱਕੇ ਸਨ। ਇਥੋਂ ਤਕ ਕਿ ਦਿੱਲੀ ਵਿਚ ਸ਼ਾਹ ਆਲਮ ਨੂੰ ਵੀ ਇਨ੍ਹਾਂ ਨੇ ਹੀ ਤਖ਼ਤ 'ਤੇ ਬਿਠਾਇਆ ਸੀ। ਦੂਰ ਅਟਕ ਦਰਿਆ ਤਕ ਇਹ ਮਾਮਲਾ ਇਕੱਠਾ ਕਰਿਆ ਕਰਦੇ ਸਨ। ਸੰਨ ੧੭੫੦ ਤੋਂ ਲੈ ਕੇ ੧੭੬੦ ਤਕ ਦੇ ਕੁਝ ਸਾਲ ਸਿੱਖਾਂ ਲਈ ਵੀ ਠੀਕ ਰਹੇ। ਮੁਗ਼ਲਾਂ ਦੀ ਤਾਕਤ ਘਟਣ ਦੇ ਨਾਲ ਹੀ ਸਿੱਖਾਂ ਨੇ ਮੁੜ ਜ਼ੋਰ ਫੜ੍ਹਨਾ ਤੇ ਨਗਰਾਂ ਵਿਚ ਵੱਸਣਾ ਸ਼ੁਰੂ ਕਰ ਦਿੱਤਾ।

ਜਿਵੇਂ ਕਿ ਪਹਿਲਾਂ ਹੀ ਦੱਸਿਆ ਜਾ ਚੁਕਿਆ ਹੈ ਕਿ ਆਪਸੀ ਫੁੱਟ ਸਿਰ ਚੜ੍ਹ ਕੇ ਬੋਲ ਰਹੀ ਸੀ। ਭਰਤਪੁਰ ਦੇ ਰਾਜਪੂਤ ਰਾਜੇ ਸੂਰਜਮੱਲ ਨੂੰ ਮਰਹੱਟਿਆਂ ਨੂੰ ਕਰ (Tax) ਦੇਣ ਦੀ ਗੱਲ ਨਾਗਵਾਰ ਸੀ। ਸਭ ਤੋਂ ਵੱਧ ਖਿਲਾਫ਼ਤ ਕੀਤੀ ਰੁਹੇਲਖੰਡ ਦੇ ਰਾਜੇ ਨਜ਼ੀਬ ਖਾਨ ਨੇ। ਜੇ ਮਰਹੱਟੇ ਕਰ (Tax) ਲੈ ਰਹੇ ਸਨ ਤਾਂ ਅਟਕ ਦਰਿਆ ਤਕ ਦੇ ਇਲਾਕਿਆਂ ਦੀ ਰੱਖਿਆ ਵੀ ਕਰ ਰਹੇ ਸਨ। ਪਰ ਇਸ ਦੇਸ਼ ਵਿਚ ਜੈ ਚੰਦ ਜਿਹੇ ਗ਼ਦਾਰਾਂ ਦੀ ਵੀ ਘਾਟ ਨਹੀਂ ਸੀ। ਨਜ਼ੀਬ ਖਾਨ ਵੀ ਐਸੇ ਹੀ ਗ਼ਦਾਰਾਂ ਵਿੱਚੋਂ ਇੱਕ ਸੀ। ਉਸ ਨੇ ਮਰਹੱਟਿਆਂ ਦੇ ਖ਼ਿਲਾਫ਼ ਚੜ੍ਹ ਆਉਣ ਦਾ ਅਬਦਾਲੀ ਨੂੰ ਸੱਦਾ ਭੇਜ ਦਿੱਤਾ। ਸੰਨ ੧੭੬੧ ਵਿਚ ਪਾਨੀਪਤ ਦੇ ਮੈਦਾਨ ਵਿਚ ਅਬਦਾਲੀ ਤੇ ਮਰਹੱਟਿਆਂ ਵਿਚ ਜ਼ਬਰਦਸਤ ਜੰਗ ਹੋਈ ਤੇ ਇਸ ਲੜਾਈ ਵਿਚ ਮਰਹੱਟਿਆਂ ਨੂੰ ਹਾਰ ਦਾ ਸਾਹਮਣਾ ਕਰਨਾ ਪਿਆ। ਉਨ੍ਹਾਂ ਦਾ ਸੈਨਾਪਤੀ ਸਦਾ ਸ਼ਿਵ ਰਾਓ ਵੀ ਮਾਰਿਆ ਗਿਆ। ਇਹ ਅਬਦਾਲੀ ਦਾ ਪੰਜਵਾਂ ਹਮਲਾ ਸੀ, ਜੋ ਨਿਰੋਲ ਮਰਹੱਟਿਆਂ ਵਿਰੁੱਧ ਸੀ। ਸਿੱਖਾਂ ਦਾ ਇਸ ਨਾਲ ਕੋਈ ਸਿੱਧਾ ਸੰਬੰਧ ਨਹੀਂ ਸੀ। ਮਰਹੱਟਿਆਂ ਦੀ ਹਾਰ ਤੋਂ ਬਾਅਦ ਤਿੰਨ-ਚਾਰ ਮਹੀਨੇ ਇਥੇ ਰਹਿ ਕੇ ਅਬਦਾਲੀ ਨੇ ਲੁੱਟ-ਮਾਰ ਕੀਤੀ ਤੇ ਅੱਗੇ ਉੱਤਰ ਪ੍ਰਦੇਸ਼ ਤਕ ਦੇ ਇਲਾਕੇ ਨੂੰ ਸਰ ਕੀਤਾ। ੨੦ ਮਾਰਚ ਸੰਨ ੧੭੬੧ ਨੂੰ

ਅਬਦਾਲੀ ਨੇ ਦਿੱਲੀ ਦੇ ਨੇੜੇ ਡੇਰਾ ਲਾਇਆ। ਇਸ ਵਾਰ ਅਬਦਾਲੀ ਦੇ ਡੇਰੇ ਵਿਚ ਹਜ਼ਾਰਾਂ ਕੈਦੀ ਵੀ ਸਨ, ਜਿਨ੍ਹਾਂ ਵਿਚ ੨੨੦੦ ਖ਼ੂਬਸੂਰਤ ਕੁਆਰੀਆਂ ਤੇ ਨਵ-ਵਿਆਹੀਆਂ ਹਿੰਦੂ ਲੜਕੀਆਂ ਵੀ ਸਨ। ਇਤਿਹਾਸ ਗਵਾਹ ਹੈ ਕਿ ਇਨ੍ਹਾਂ ਅਬਲਾਵਾਂ ਦੀਆਂ ਚੀਕਾਂ ਤੇ ਤਰਲੇ ਕਿਸੇ ਅਖੌਤੀ ਸੂਰਮੇ ਨੇ ਨਹੀਂ ਸੁਣੇ। ਉਸ ਸਮੇਂ ਭਾਵੇਂ ਮਰਹੱਟਿਆਂ ਨੂੰ ਹਾਰ ਹੀ ਹੱਥ ਲੱਗੀ ਪਰ ਉਨ੍ਹਾਂ ਨੇ ਵੀ ਦਲੇਰੀ ਨਾਲ ਮੁਕਾਬਲਾ ਕੀਤਾ, ਪਰ ਬਾਕੀ ਸਾਰਾ ਦੇਸ਼ ਕੀ ਕਰ ਰਿਹਾ ਸੀ? ਉਸ ਸਮੇਂ ਕਿਉਂ ਕਿਸੇ ਹੋਰ ਨੇ ਇਨ੍ਹਾਂ ਮਾਸੂਮਾਂ ਦੇ ਤਰਲਿਆਂ ਨੂੰ ਨਹੀਂ ਸੁਣਿਆ? ਸਾਰੇ ਸਿਰਫ਼ ਆਪਣੇ-ਆਪ ਨੂੰ ਬਚਾਉਣ ਵਿਚ ਤੇ ਅਬਦਾਲੀ ਨੂੰ ਖ਼ੁਸ਼ ਕਰਨ ਵਿਚ ਲੱਗੇ ਹੋਏ ਸਨ।

ਜਦ ਕਿਸੇ ਪਾਸਿਓਂ ਕੋਈ ਮਦਦ ਨਾ ਮਿਲੀ ਤਾਂ ੧੦ ਅਪ੍ਰੈਲ, ੧੭੬੧ ਨੂੰ ਵਿਸਾਖੀ ਦੇ ਮੌਕੇ 'ਤੇ ਹਿੰਦੂਆਂ ਦੇ ਮੁਖੀਆਂ ਨੇ ਅੰਮ੍ਰਿਤਸਰ, ਖਾਲਸੇ ਦੀ ਸ਼ਰਨ ਵਿਚ ਆ ਕੇ ਬੇਨਤੀ ਕੀਤੀ। ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਉਸ ਸਮੇਂ ਦਲ ਖਾਲਸਾ ਦੇ ਸਰਦਾਰ ਸਨ। ਉਨ੍ਹਾਂ ਨੇ ਇਸ ਬਿਪਤਾ ਨੂੰ ਸਮਝਦਿਆਂ ਹੋਇਆਂ ਮਦਦ ਕਰਨ ਦਾ ਫ਼ੈਸਲਾ ਲਿਆ। ਅਬਦਾਲੀ ਦੀ ਫੌਜ ਨਾਲ ਸਿੱਧੀ ਟੱਕਰ ਨਾ ਲੈਣ ਦਾ ਫੈਸਲਾ ਕਰ ਕੁਝ ਚੋਣਵੇਂ ਸਿੱਖ ਸਰਦਾਰਾਂ ਨੂੰ ਨਾਲ ਲੈ ਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਗੋਇੰਦਵਾਲ ਪੱਤਣ 'ਤੇ ਜਾ ਪੁੱਜੇ ਤੇ ਜਿਸ ਵੇਲੇ ਅਬਦਾਲੀ ਦਾ ਲਸ਼ਕਰ ਬਿਆਸ ਦਰਿਆ ਪਾਰ ਕਰ ਰਿਹਾ ਸੀ ਸਿੱਖ ਅਚਨਚੇਤ ਹੀ ਉਸ 'ਤੇ ਜਾ ਪਏ ਤੇ ਕੁੜੀਆਂ ਨੂੰ ਛੁਡਾ ਲਿਆ ਤੇ ਜਿੱਥੋਂ ਤਕ ਹੋ ਸਕਿਆ ਸਾਰੀਆਂ ਨੂੰ ਆਪੋ-ਆਪਣੇ ਘਰੀਂ ਪੁਚਾ ਦਿੱਤਾ ਗਿਆ। ਜਿਨ੍ਹਾਂ ਨੂੰ ਉਨ੍ਹਾਂ ਦੇ ਘਰਵਾਲਿਆਂ ਨੇ ਸਵੀਕਾਰ ਨਹੀਂ ਕੀਤਾ ਉਨ੍ਹਾਂ ਨੇ ਸਿੱਖੀ ਨੂੰ ਅਪਣਾ ਲਿਆ ਤੇ ਵਹੀਰਾਂ ਵਿਚ ਰਹਿ ਕੇ ਖਾਲਸੇ ਦੀ ਸੇਵਾ ਕਰਨਾ ਹੀ ਸਭ ਤੋਂ ਬਿਹਤਰ ਸਮਝਿਆ।

ਭਾਵੇਂ ਅਬਦਾਲੀ ਦਾ ਕੋਈ ਖਾਸ ਮਾਲੀ ਨੁਕਸਾਨ ਨਹੀਂ ਹੋਇਆ ਸੀ ਪਰ ਫਿਰ ਵੀ ਕੁੜੀਆਂ ਤੇ ਗ਼ੁਲਾਮਾਂ ਨੂੰ ਛੁਡਾਇਆ ਜਾਣਾ ਇਕ ਵੱਡੀ ਸੱਟ ਸੀ ਜਿਸ ਨੂੰ ਉਹ ਸਹਾਰ ਨਾ ਸਕਿਆ ਤੇ ਅੱਗ-ਬਬੂਲਾ ਹੋ ਗਿਆ। ਕਾਬਲ ਪਰਤਦਾ ਹੋਇਆ ਉਹ ਆਪਣੇ ਸੂਹੀਏ ਪੰਜਾਬ ਛੱਡ ਗਿਆ ਤੇ ਮਨ ਹੀ ਮਨ ਫ਼ੈਸਲਾ ਕਰ ਲਿਆ ਕਿ ਅਚਨਚੇਤ ਹਮਲਾ ਕੀ ਹੁੰਦਾ ਹੈ, ਮੈਂ ਇਨ੍ਹਾਂ ਨੂੰ ਦੱਸਾਂਗਾ। ਜਿਵੇਂ ਕਿ ਪਹਿਲਾਂ ਹੀ ਦੱਸਿਆ ਜਾ ਚੁਕਿਆ ਹੈ ਕਿ ਗ਼ਦਾਰੀ ਇਸ ਦੇਸ਼ ਦੀ ਰਗ-ਰਗ ਵਿਚ ਫੈਲ ਚੁਕੀ ਸੀ। ਜੰਡਿਆਲੇ ਦਾ ਮਹੰਤ ਆਕਲ ਦਾਸ ਆਪਣੀ ਹੀ ਕੌਮ ਦੀਆਂ ਧੀਆਂ/ਭੈਣਾਂ ਦੀ ਇੱਜ਼ਤ ਦੀ ਰਾਖੀ ਕਰਨ ਵਾਲੇ ਸਿੱਖਾਂ ਖ਼ਿਲਾਫ਼ ਅਬਦਾਲੀ ਨੂੰ ਸੂਹਾਂ ਦਿੰਦਾ ਰਿਹਾ। ਉਸੇ ਸਾਲ ੨੭ ਅਕਤੂਬਰ, ੧੭੬੧ ਦੇ ਦੀਵਾਲੀ ਵਾਲੇ ਦਿਨ ਇਕੱਠ 'ਤੇ ਖਾਲਸੇ ਨੇ ਆਪਣੇ ਵਿਰੋਧੀਆਂ ਬਾਰੇ ਠੋਸ ਰਣਨੀਤੀ ਬਣਾਈ ਤੇ ਨਾਲ ਹੀ ਆਕਲ ਦਾਸ ਨੂੰ ਵੀ ਖਾਲਸਾ ਦਰਬਾਰ ਵਿਚ ਪੇਸ਼ ਹੋਣ ਦਾ ਹੁਕਮ ਦਿੱਤਾ। ਪਰ ਉਸ ਨੇ ਪੇਸ਼ ਹੋਣ ਦੀ ਥਾਂ ਅਬਦਾਲੀ ਨੂੰ ਸਿੱਖਾਂ 'ਪੁਰ ਚੜ੍ਹ ਆਉਣ ਦਾ ਸੱਦਾ ਭੇਜ ਦਿੱਤਾ ਜੋ ਉਹ ਆਪ ਵੀ

ਮੌਕੇ ਦੀ ਤਲਾਸ਼ ਵਿਚ ਸੀ। ਉਸ ਨੇ ਸੁਨੇਹੇ 'ਤੇ ਅਮਲ ਕੀਤਾ ਤੇ ਹਿੰਦੁਸਤਾਨ 'ਤੇ ਆਪਣਾ ਛੇਵਾਂ ਹਮਲਾ ਕਰ ਦਿੱਤਾ ਜੋ ਨਿਰੋਲ ਸਿੱਖਾਂ ਵਿਰੁੱਧ ਸੀ।

ਖਾਲਸੇ ਨੂੰ ਵੀ ਇਸ ਦੀ ਭਿਣਕ ਲੱਗ ਚੁਕੀ ਸੀ ਤੇ ਸਿੱਖਾਂ ਨੇ ਪਹਿਲਾਂ ਪਰਵਾਰਾਂ ਨੂੰ ਸਤਲੁਜੋਂ ਪਾਰ ਲਿਜਾ ਕੇ ਸੁਰੱਖਿਅਤ ਕਰਨ ਦਾ ਫ਼ੈਸਲਾ ਕੀਤਾ, ਕਿਉਂਕਿ ਵਹੀਰ ਵਿਚ ਬੜੀ ਤਦਾਦ ਵਿਚ ਬੀਬੀਆਂ, ਬੱਚੇ ਤੇ ਬਜ਼ੁਰਗ ਵੀ ਸਨ। ੩ ਫਰਵਰੀ, ੧੭੬੨ ਨੂੰ ਅਬਦਾਲੀ ਦਾ ਲਸ਼ਕਰ ਲਾਹੌਰ ਪੁੱਜ ਗਿਆ। ਸਿੱਖਾਂ ਨੇ ਅੰਦਾਜ਼ਾ ਲਗਾਇਆ ਕਿ ਉਹ ਅਗਲੇ ਪੰਜਾਂ-ਸੱਤਾਂ ਦਿਨਾਂ ਤਕ ਉਨ੍ਹਾਂ ਤਕ ਪਹੁੰਚ ਸਕੇਗਾ ਤੇ ਇਹੀ ਅੰਦਾਜ਼ਾ ਸਭ ਤੋਂ ਵੱਧ ਘਾਤਕ ਸਾਬਤ ਹੋਇਆ। ਇਹ ਗੱਲ ਹੈਰਾਨ ਕਰ ਦੇਣ ਵਾਲੀ ਹੈ ਕਿ ਸਿਰਫ਼ ਦੋ ਹੀ ਦਿਨਾਂ ਵਿਚ ਅਬਦਾਲੀ ਤੇ ਉਸ ਦੇ ਇਤਨੇ ਵੱਡੇ ਲਸ਼ਕਰ ਨੇ ਲਾਹੌਰ ਤੋਂ ਮਲੇਰਕੋਟਲੇ ਤਕ ਦਾ ਸਫ਼ਰ ਕਿਸ ਫ਼ੁਰਤੀ ਨਾਲ ਤੈਅ ਕਰ ਲਿਆ ਤੇ ੫ ਫਰਵਰੀ, ੧੭੬੨ ਨੂੰ ਮਲੇਰਕੋਟਲੇ ਦੇ ਨੇੜੇ ਸਿੱਖਾਂ 'ਤੇ ਆ ਪਿਆ। ਅਖ਼ੀਰ ਸਿੰਘਾਂ ਨੂੰ ਹਮਲੇ ਦਾ ਪਤਾ ਲੱਗਾ ਤੇ ਸਾਰੇ ਹੀ ਮੁਕਾਬਲੇ ਲਈ ਡੱਟ ਗਏ। ਇਹ ਹਮਲਾ ਮੂੰਹ ਹਨੇਰੇ ਤੜਕੇ ਅਚਨਚੇਤ ਹੀ ਹੋਇਆ ਸੀ ਇਸ ਲਈ ਸਿੱਖਾਂ ਨੂੰ ਕੋਈ ਵਿਉਂਤ ਬਣਾਉਣ ਦਾ ਮੌਕਾ ਨਾ ਮਿਲਿਆ। ਕਿਸੇ ਨੇ ਹਾਲੇ ਇਸ਼ਨਾਨ ਕਰਨਾ ਸੀ, ਕੋਈ ਨਿਤਨੇਮ ਕਰ ਰਿਹਾ ਸੀ, ਕੋਈ ਘੋੜਿਆਂ ਨੂੰ ਘਾਹ-ਪੱਠਾ ਪਾ ਰਿਹਾ ਸੀ, ਸਾਰੇ ਕੰਮ ਵਿਚੇ ਹੀ ਛੱਡ ਦਿੱਤੇ ਗਏ। ਭਾਵੇਂ ਹਮਲਾ ਅਚਨਚੇਤ ਹੀ ਹੋਇਆ ਸੀ ਪਰ ਸਿੱਖਾਂ ਨੇ ਮੁਕਾਬਲਾ ਕਰਨ ਦੀ ਠਾਣ ਲਈ। ਪਹਿਲੇ ਹੀ ਹੱਲੇ ਵਿਚ ਸੈਂਕੜੇ ਸਿੱਖ ਸ਼ਹੀਦ ਹੋ ਗਏ, ਕਿਉਂਕਿ ਸਿੱਖਾਂ ਦੇ ਪਰਵਾਰ ਵੀ ਉਨ੍ਹਾਂ ਦੇ ਨਾਲ ਸਨ। ਕਿਸੇ ਤਰ੍ਹਾਂ ਮੁਖੀ ਸਿੱਖਾਂ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨਾਲ ਮਿਲ ਕੇ ਮਤਾ ਪਕਾਇਆ ਤੇ ਵਹੀਰ ਦੇ ਇਰਦ-ਗਿਰਦ ਚਾਰੇ ਪਾਸੇ ਫੌਜੀ ਸਿੱਖਾਂ ਦੀ ਦੀਵਾਰ ਜਿਹੀ ਬਣਾ ਲਈ ਤੇ ਵਿਚਕਾਰ ਬੀਬੀਆਂ, ਬੱਚਿਆਂ ਤੇ ਬਜ਼ੁਰਗਾਂ ਨੂੰ ਰੱਖ ਕੇ ਬਚਾਉਣ ਦਾ ਜਤਨ ਕੀਤਾ ਗਿਆ ਤੇ ਨਾਲ ਹੀ ਅੱਗੇ ਹੋ ਕੇ ਲੜਦੇ ਹੋਏ ਬਰਨਾਲੇ ਵੱਲ ਵਧਣਾ ਸ਼ੁਰੂ ਕਰ ਦਿੱਤਾ।

ਸਭ ਤੋਂ ਅੱਗੇ ਸਰਦਾਰ ਸ਼ਾਮ ਸਿੰਘ ਸਨ ਤੇ ਅਹਿਮਦਗੜ੍ਹ ਵਾਲੇ ਪਾਸੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਆਪ ਸਨ। ਮਲੇਰਕੋਟਲੇ ਵਾਲਾ ਪਾਸਾ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਦੀ ਕਮਾਨ ਹੇਠ ਲੜ ਰਿਹਾ ਸੀ। ਸਿੰਘਾਂ ਨੇ ਬੜੀ ਸੂਰਮਗਤੀ ਦੇ ਜੌਹਰ ਦਿਖਾਉਣੇ ਸ਼ੁਰੂ ਕਰ ਦਿੱਤੇ ਤੇ ਇਹ ਘਮਸਾਨ ਹੁਣ ਦੋ ਤਰਫ਼ਾ ਹੋ ਗਿਆ। ਸਾਰੇ ਪਾਸੇ ਇਕਦਮ ਭਾਜੜ ਪੈ ਗਈ। ਅਬਦਾਲੀ ਦੇ ਜਰਨੈਲ ਹਰ ਪਾਸਿਓਂ ਕੋਸ਼ਿਸ਼ ਕਰ ਰਹੇ ਸਨ ਕਿ ਖਾਲਸੇ ਦੀ ਪਹਿਲੀ ਕਤਾਰ ਨੂੰ ਤੋੜ ਕੇ ਵਿਚਕਾਰਲੇ ਨਾ ਲੜਨ ਵਾਲੇ ਸਿੱਖਾਂ ਨੂੰ ਕਤਲ ਕਰ ਸਕਣ, ਜਿਨ੍ਹਾਂ ਵਿੱਚੋਂ ਜੈਨ ਖਾਂ ਸਭ ਤੋਂ ਅੱਗੇ ਸੀ। ਸਿੱਖ ਜਾਨਾਂ ਹੂਲ ਕੇ ਲੜ ਰਹੇ ਸਨ ਪਰ ਫਿਰ ਵੀ ਪਿੱਛੇ ਹਟਦੇ ਸਿੰਘਾਂ ਦਾ ਕਾਫ਼ੀ ਨੁਕਸਾਨ ਹੋ ਰਿਹਾ ਸੀ। ਸਿੱਖਾਂ ਨੇ ਆਪਣੇ ਗੁਰੂ ਸਾਹਿਬਾਨ ਨੂੰ ਯਾਦ ਕੀਤਾ ਅਤੇ ਗੁਰਬਾਣੀ ਦੀਆਂ ਤੁਕਾਂ ਨੂੰ ਰਸਨਾ 'ਤੇ ਉਚਾਰਦੇ ਹੋਏ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੁੰਜਾਉਂਦੇ

ਰਹੇ। ਉਸ ਵੇਲੇ ਇੱਕੋ ਚੜ੍ਹਦੀ ਕਲਾ ਦੀ ਖ਼ੁਮਾਰੀ ਕੰਮ ਕਰ ਰਹੀ ਸੀ। ਸਿੰਘ ਸਰਦਾਰ ਮੁੜ-ਮੁੜ ਖ਼ਾਲਸੇ ਨੂੰ ਕਲਗੀਧਰ ਪਿਤਾ ਦੇ ਇਹ ਬਚਨ ਚੇਤੇ ਕਰਾ ਰਹੇ ਸਨ:

*ਨ ਡਰੋ ਅਰਿ ਸੋ ਜਬ ਜਾਇ ਲਰੋ,*
*ਨਿਸਚੈ ਕਰਿ ਅਪੁਨੀ ਜੀਤ ਕਰੋਂ॥* *(ਚੰਡੀ ਚਰਿਤ੍ਰ)*

ਦੋ ਮੀਲ ਤਕ ਸਿੰਘ ਬੜੇ ਜੋਸ਼ ਨਾਲ ਲੜਦੇ ਹੋਏ ਦੁਸ਼ਮਣਾਂ ਨੂੰ ਪਾੜ-ਪਾੜ ਕੇ ਸੁੱਟਣ ਲੱਗੇ। ਥੋੜ੍ਹੇ ਸਮੇਂ ਵਿਚ ਹੀ ਹਰ ਪਾਸੇ ਖ਼ੂਨ ਹੀ ਖ਼ੂਨ ਨਜ਼ਰ ਆ ਰਿਹਾ ਸੀ। ਅਬਦਾਲੀ ਦੇ ਲਸ਼ਕਰ ਦਾ ਵੀ ਬਹੁਤ ਜਾਨੀ ਨੁਕਸਾਨ ਹੋਇਆ ਤੇ ਸਿੱਖਾਂ ਦਾ ਵੀ। ਸਿੱਖ ਲੜਾਕਿਆਂ ਦੀ ਗਿਣਤੀ ਨਾਲੋਂ ਦੁਸ਼ਮਣ ਲੜਾਕਿਆਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਤੇ ਲੜਨ ਤੋਂ ਇਲਾਵਾ ਅਬਦਾਲੀ ਨੇ ਸਿੰਘਾਂ ਲਈ ਹੋਰ ਕੋਈ ਰਸਤਾ ਬਾਕੀ ਨਹੀਂ ਛੱਡਿਆ ਸੀ। ਸਿੰਘਾਂ ਨੇ ਵੀ ਘਿਰ ਕੇ ਕਤਲ ਹੋ ਜਾਣ ਨਾਲੋਂ ਜੂਝ ਕੇ ਸ਼ਹੀਦ ਹੋ ਜਾਣ ਨੂੰ ਹੀ ਬਿਹਤਰ ਸਮਝਿਆ। ਲੜਨ ਵਾਲਿਆਂ ਵਿਚ ਹੁਣ ੧੩-੧੪ ਸਾਲ ਦੇ ਬੱਚੇ ਵੀ ਸ਼ਾਮਲ ਹੋਣ ਲੱਗੇ। ਕਈ ਸਿੰਘਣੀਆਂ ਨੇ ਵੀ ਅੱਗੇ ਵਧ ਕੇ ਸੂਰਮਗਤੀ ਦੇ ਜ਼ੌਹਰ ਦਿਖਾਏ ਤੇ ਕਈਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਕੁਝ ਸਿੰਘਾਂ ਦੀ ਡਿਊਟੀ ਪਾਣੀ ਪਿਲਾਉਣ, ਜ਼ਖ਼ਮੀਆਂ ਨੂੰ ਸੰਭਾਲਣ ਤੇ ਭਾਰੀ ਸਾਮਾਨ ਚੁੱਕ ਕੇ ਨਾਲ ਤੁਰਨਾ ਸੀ। ਜ਼ਖ਼ਮੀਆਂ ਦੀ ਮਲ੍ਹਮ ਪੱਟੀ ਦੀ ਮੁੱਖ ਜ਼ਿੰਮੇਵਾਰੀ ਸਿੰਘਣੀਆਂ ਨੇ ਸਾਂਭੀ ਤਾਂ ਜੋ ਵੱਧ ਤੋਂ ਵੱਧ ਸਿੰਘ ਮੁਕਾਬਲੇ ਲਈ ਵਿਹਲੇ ਹੋ ਸਕਣ। ਕੁਝ ਸਿੰਘਾਂ ਨੇ ਇਕ ਖਾਸ ਸੇਵਾ ਸੰਭਾਲੀ, ਉਹ ਸੀ ਮਾਰੇ ਗਏ ਅਫਗਾਨੀਆਂ ਦੇ ਸ਼ਸਤਰ ਇਕੱਠੇ ਕਰ ਕੇ ਖਾਲਸਾਈ ਫੌਜ ਨੂੰ ਦੇਣਾ, ਜਿਸ ਨਾਲ ਜੰਗ ਜਾਰੀ ਰਹਿ ਸਕੇ। ਕਿਉਂਕਿ ਸਿੱਖਾਂ ਕੋਲ ਸ਼ਸਤਰ ਤੇ ਗੋਲਾ-ਬਾਰੂਦ ਤਕਰੀਬਨ ਮੁੱਕ ਰਿਹਾ ਸੀ।

ਸਿੱਖਾਂ ਦੇ ਜੋਸ਼ ਤੇ ਲੜਾਈ ਦੇ ਢੰਗ ਨੂੰ ਵੇਖ ਕੇ ਅਬਦਾਲੀ ਹੱਕਾ-ਬੱਕਾ ਰਹਿ ਗਿਆ। ਆਪਣੇ ਸੂਹੀਆਂ ਕੋਲੋਂ ਉਹ ਸਿੱਖਾਂ ਬਾਰੇ ਬਹੁਤ ਕੁਝ ਸੁਣ ਚੁਕਿਆ ਸੀ। ਪਰ ਇਹ ਪਹਿਲਾ ਮੌਕਾ ਸੀ ਉਹ ਸਿੱਖਾਂ ਨਾਲ ਸਾਹਮਣੇ ਹੋ ਕੇ ਲੜ ਰਿਹਾ ਸੀ। ਅੱਜ ਆਪਣੇ ਅਹਿਲਕਾਰਾਂ ਕੋਲੋਂ ਵੀ ਉਹ ਸਿੱਖਾਂ ਦੀ ਤਾਰੀਫ਼ ਸੁਣ ਕੇ ਸੜ-ਬਲ ਗਿਆ ਤੇ ਅੰਤਰਮਨ ਫ਼ੈਸਲਾ ਕਰ ਲਿਆ ਕਿ ਉਹ ਸਿੱਖਾਂ ਦਾ ਸਮੂਲ ਨਾਸ਼ ਕਰ ਕੇ ਰਹੇਗਾ। ਉਸ ਨੇ ਆਪਣੇ ਸਿਪਾਹ-ਸਲਾਰ ਵਲੀ ਖਾਨ, ਭੀਖਨ ਖਾਨ ਤੇ ਜ਼ੈਨ ਖਾਨ ਨੂੰ ਤਕੜੇ ਹੋ ਕੇ ਲੜਨ ਲਈ ਕਿਹਾ। ਉਨ੍ਹਾਂ ਨੇ ਤਿੰਨੇ ਪਾਸਿਓਂ ਬੜੇ ਵੱਡੇ ਦਸਤੇ ਨਾਲ ਹੱਲਾ ਬੋਲ ਦਿੱਤਾ, ਸਿੱਖ ਘੱਟ-ਗਿਣਤੀ ਹੋਣ ਕਾਰਨ ਇਸ ਨੂੰ ਸਹਾਰ ਨਾ ਸਕੇ ਤੇ ਹਜ਼ਾਰਾਂ ਦੀ ਤਦਾਦ ਵਿਚ ਸ਼ਹੀਦੀਆਂ ਪਾ ਗਏ ਤੇ ਇਸ ਤਰ੍ਹਾਂ ਸਿੱਖ ਲੜਾਕਿਆਂ ਦੁਆਰਾ ਬਣਾਈ ਹੋਈ ਰੱਖਿਅਕ ਵਾੜ ਵੀ ਟੁੱਟ ਗਈ ਤੇ ਅੰਦਰੂਨੀ ਵਹੀਰ ਵਿਚ ਵੀ ਬਹੁਤ ਜ਼ਿਆਦਾ ਜਾਨੀ ਨੁਕਸਾਨ ਹੋਇਆ। ਅਬਦਾਲੀ ਨੇ ਮਨ ਬਣਾ ਲਿਆ ਸੀ ਕਿ ਵਹੀਰ ਦੇ ਐਨ ਵਿਚਕਾਰ ਪੁੱਜ ਕੇ ਐਸੀ ਕਰੜੀ ਸੱਟ ਮਾਰੀ ਜਾਏ ਕਿ ਸਿੱਖ ਮੁੜ ਉੱਠ ਨਾ ਸਕਣ। ਪਰ ਸਿੰਘ ਸਰਦਾਰਾਂ ਨੇ ਵੀ ਹੁਣ ਹੁਸ਼ਿਆਰੀ ਤੇ ਹਿੰਮਤ ਤੋਂ ਕੰਮ ਲੈਂਦਿਆਂ ਹੋਇਆਂ ਆਪਣੇ-ਆਪ ਨੂੰ ਸੰਭਾਲਿਆ ਤੇ

ਅਬਦਾਲੀ ਦੇ ਨਾਪਾਕ ਇਰਾਦੇ ਨੂੰ ਰੋਕਣ ਲਈ ਡੱਟ ਗਏ। ਮੁੜ ਦੋਹਾਂ ਧਿਰਾਂ ਵਿਚ ਅਤਿ ਦੀ ਘਮਸਾਨ ਮੱਚ ਗਈ। ਸਾਰੀ ਧਰਤੀ ਲਹੂ ਦੇ ਰੰਗ ਵਿਚ ਸੁਰਖ਼ ਹੋ ਰਹੀ ਸੀ। ਹਰ ਪਲ ਜੰਗ ਦਾ ਮੈਦਾਨ ਕੁਝ ਹੋਰ ਹੀ ਰੂਪ ਧਾਰੀ ਜਾ ਰਿਹਾ ਸੀ। ਇਸ ਤਰ੍ਹਾਂ ਰਾਤ ਪੈਣ ਤਕ ਸਿੱਖ ੨੦ ਮੀਲ ਦੇ ਕਰੀਬ ਪੈਂਡਾ ਤੈਅ ਕਰ ਚੁਕੇ ਸਨ। ਉਧਰ ਅਬਦਾਲੀ ਦੇ ਸੈਨਿਕ ਵੀ ਜਿਨ੍ਹਾਂ ਨੇ ਪਹਿਲਾਂ ਲਗਾਤਾਰ ਦੋ ਦਿਨ ਸਫ਼ਰ ਕੀਤਾ ਤੇ ਹੁਣ ਪਿਛਲੇ ਦਸ ਘੰਟਿਆਂ ਤੋਂ ਲਗਾਤਾਰ ਲੜ ਰਹੇ ਸਨ, ਥੱਕ ਕੇ ਚੂਰ ਹੋ ਚੁਕੇ ਸਨ। ਅਖ਼ੀਰ ਸੂਰਜ ਢਲਣ 'ਤੇ ਦੋਹਾਂ ਧਿਰਾਂ ਵੱਲੋਂ ਜੰਗ ਖ਼ਤਮ ਹੋ ਗਈ।

ਇਤਿਹਾਸ ਮੁਤਾਬਿਕ ਇਸ ਘੱਲੂਘਾਰੇ ਵਿਚ ਤਕਰੀਬਨ ੩੦ ਹਜ਼ਾਰ ਸਿੰਘ, ਸਿੰਘਣੀਆਂ ਸ਼ਹੀਦ ਹੋਏ ਸਨ; ਤਕਰੀਬਨ ਉਸ ਸਮੇਂ ਦੀ ਮੌਜੂਦਾ ਅੱਧੀ ਕੌਮ। ਇਕ ਦਿਨ ਵਿਚ ਖਾਲਸੇ ਦਾ ਇਸ ਤੋਂ ਵੱਧ ਨੁਕਸਾਨ ਕਦੇ ਨਹੀਂ ਹੋਇਆ ਸੀ। ਇਕ ਪਾਸੇ ਅਬਦਾਲੀ ਸਿੱਖਾਂ ਦਾ ਖੁਰਾ-ਖੋਜ ਨਾ ਮਿਟਾ ਸਕਣ ਕਾਰਨ ਬੌਖਲਾਇਆ ਹੋਇਆ ਸੀ ਕਿਉਂਕਿ ਸਿੱਖ ਹਾਲੇ ਜ਼ਿੰਦਾ ਸਨ ਜਿਨ੍ਹਾਂ ਨੂੰ ਉਹ ਆਪਣੀ ਅੱਖੀਂ ਵੇਖ ਚੁਕਿਆ ਸੀ। ਇਸ ਖਿਝ ਨੂੰ ਲਾਹੁਣ ਲਈ ਵਾਪਿਸ ਮੁੜ ਜਾਂਦਿਆਂ ਹੋਇਆਂ ਉਹ ਸ੍ਰੀ ਹਰਿਮੰਦਰ ਸਾਹਿਬ ਨੂੰ ਢਹਿ-ਢੇਰੀ ਕਰ ਗਿਆ ਤੇ ਸਿੱਖਾਂ ਦੇ ਸਿਰਾਂ ਨੂੰ ਗੱਡਿਆਂ ਵਿਚ ਲੱਦ ਕੇ ਲਾਹੌਰ ਲੈ ਗਿਆ ਤੇ ਦਰਵਾਜ਼ਿਆਂ ਵਿਚ ਚਿਣਵਾ ਦਿੱਤਾ ਤਾਂ ਜੁ ਲੋਕਾਂ ਅੱਗੇ ਆਪਣੀ ਤਾਕਤ ਦਾ ਪ੍ਰਗਟਾਵਾ ਕਰ ਸਕੇ। ਪਰ ਦੂਜੇ ਪਾਸੇ ਇਤਨੇ ਭਾਰੀ ਨੁਕਸਾਨ ਤੋਂ ਬਾਅਦ ਵੀ ਸਿੱਖਾਂ ਦਾ ਹਾਲ ਸੀ:

*ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥* *(ਪੰਨਾ ੯੬੮)*

ਸਿੱਖ ਪਿਛਲੇ ੫੦-੫੫ ਸਾਲਾਂ ਤੋਂ ਐਸੇ ਹਾਲਾਤ ਦਾ ਸਾਹਮਣਾ ਕਰ ਰਹੇ ਸਨ, ਫਿਰ ਵੀ ਡੋਲੇ ਨਹੀਂ, ਥਿੜਕੇ ਨਹੀਂ, ਅਡੋਲ ਰਹੇ। ਇਸ ਨੂੰ ਅਕਾਲ ਪੁਰਖ ਵਾਹਿਗੁਰੂ ਦੀ ਇਕ ਖੇਡ ਸਮਝ ਕੇ ਤੇ ਖਾਲਸੇ ਦਾ ਇਕ ਹੋਰ ਇਮਤਿਹਾਨ ਜਾਣ, ਸ਼ੁਕਰਾਨਾ ਕਰਦੇ ਹੋਏ ਸਹਿ ਗਏ। ਖਿੜੇ ਮੱਥੇ ਭਾਣਾ ਮੰਨਣਾ ਸਿੱਖੀ ਸਪਿਰਟ ਦਾ ਅਟੁੱਟ ਅੰਗ ਹੈ। ਸਿੱਖ ਸਦਾ ਇਹੀ ਅਰਦਾਸ ਕਰਦੇ ਹਨ:

*ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥* *(ਪੰਨਾ ੧੩੦੨)*

ਇਸ ਅਤਿ ਕਰੜੇ ਘੱਲੂਘਾਰੇ ਤੋਂ ਨੌਂ ਮਹੀਨਿਆਂ ਬਾਅਦ ਹੀ ਸਿੱਖ ਮੁੜ ਆਪਣੇ ਟਿਕਾਣਿਆਂ 'ਤੇ ਆ ਗਏ। ਉਸੇ ਸਾਲ ਦੀਵਾਲੀ 'ਤੇ ਸ੍ਰੀ ਹਰਿਮੰਦਰ ਸਾਹਿਬ ਬੜਾ ਭਾਰੀ ਇਕੱਠ ਹੋਇਆ। ਜਿਹੜੇ ਸਿੱਖ ਘੱਲੂਘਾਰੇ ਤੋਂ ਬਚ ਗਏ ਸਨ, ਉਹ ਮੁੜ ਵਹੀਰਾਂ ਵਿਚ ਸਰਗਰਮ ਹੋ ਰਹੇ ਸਨ। ਨੌਜੁਆਨ ਬੱਚੇ-ਬੱਚੀਆਂ ਨੇ ਪੂਰੇ ਦੇਸ਼ ਤੋਂ ਅੰਮ੍ਰਿਤਸਰ ਆ ਕੇ ਅੰਮ੍ਰਿਤਪਾਨ ਕੀਤਾ ਤੇ ਪੰਥ ਦੀ ਮੁੱਖਧਾਰਾ ਵਿਚ ਜੁੜ ਗਏ। ਸਿੰਘਾਂ ਨੇ ਮੁੜ ਅੰਮ੍ਰਿਤ-ਸਰੋਵਰ ਦੀ ਖੁਦਾਈ ਕਰਵਾਈ ਤੇ ਸ੍ਰੀ ਹਰਿਮੰਦਰ ਸਾਹਿਬ ਨੂੰ ਮੁੜ ਉਸਾਰਿਆ। ■

# ਸਭਰਾਉਂ ਦੀ ਲੜਾਈ
# ਇਤਿਹਾਸ ਦੀ ਲਹੂ-ਭਿੱਜੀ ਅਮਰ ਦਾਸਤਾਨ

*-ਸ. ਰਾਜਿੰਦਰ ਸਿੰਘ ਕੁਰਾਲੀ**

੧੦ ਫਰਵਰੀ, ੧੮੪੬ ਨੂੰ ਸਭਰਾਉਂ ਵਿਖੇ ਅੰਗਰੇਜ਼ਾਂ ਤੇ ਸਿੱਖਾਂ ਦਾ ਯੁੱਧ ਇਤਿਹਾਸ ਦੀ ਮਹੱਤਵਪੂਰਨ ਘਟਨਾ ਹੈ। ਅੰਗਰੇਜ਼ਾਂ ਜਿਹੀ ਚਤੁਰ, ਸ਼ਕਤੀਸ਼ਾਲੀ ਕੌਮ ਤੋਂ ਬਿਨਾਂ ਗ਼ਦਾਰਾਂ ਦੀਆਂ ਜ਼ਹਿਰੀਲੀਆਂ ਸਾਜ਼ਿਸ਼ਾਂ ਦਾ ਸਿਦਕਦਿਲੀ ਨਾਲ ਸਿੱਖਾਂ ਨੇ ਟਾਕਰਾ ਕਰਦਿਆਂ ਆਪਣੇ ਲਹੂ ਨਾਲ ਇਤਿਹਾਸ ਦੇ ਸਫ਼ੇ ’ਤੇ ਦੇਸ਼-ਭਗਤੀ ਅਤੇ ਸੂਰਬੀਰਤਾ ਦੀ ਅਣਖੀ ਕਹਾਣੀ ਲਿਖੀ।

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਲਾਹੌਰ ਦਰਬਾਰ ਅੰਦਰ ਡੋਗਰਿਆਂ ਦੀਆਂ ਸਾਜ਼ਿਸ਼ਾਂ ਸਦਕਾ ਹੋਈ ਬੁਰਛਾਗਰਦੀ ਤੇ ਖ਼ੂਨ-ਖ਼ਰਾਬੇ ਦੇ ਕਾਲੇ ਦੌਰ ਵਿਚ ਆਖ਼ਰ ਨਵੰਬਰ ੧੮੪੫ ਨੂੰ ਮਿਸਰ ਲਾਲ ਸਿੰਘ ਵਜ਼ੀਰ ਅਤੇ ਤੇਜ ਸਿੰਘ ਖਾਲਸਾ ਫੌਜ ਦਾ ਸੈਨਾਪਤੀ ਬਣਿਆ। ਲੰਮੇ ਸਮੇਂ ਤੋਂ ਪੰਜਾਬ ਨੂੰ ਹੜੱਪਣ ਲਈ ਤਰਲੋਮੱਛੀ ਹੋ ਰਹੇ ਅੰਗਰੇਜ਼ਾਂ ਨਾਲ ਇਨ੍ਹਾਂ ਦੋਵਾਂ ਗ਼ਦਾਰਾਂ ਨੇ ਰਲ ਕੇ ਬੜੀ ਮੱਕਾਰੀ ਨਾਲ ਮੁੱਦਕੀ ਅਤੇ ਫਿਰੋਜ਼ਸ਼ਾਹ ਦੇ ਯੁੱਧਾਂ ਵਿਚ ਸਿੱਖ ਸੈਨਾ ਨੂੰ ਨਸ਼ਟ ਕਰਵਾਉਣ ਵਿਚ ਕੋਈ ਕਸਰ ਨਾ ਛੱਡੀ। ਮਹਾਰਾਜਾ ਰਣਜੀਤ ਸਿੰਘ ਜਿਹੇ ਮਹਾਨ ਯੋਧੇ ਦੁਆਰਾ ਤਿਆਰ ਕੀਤੀ ਸੈਨਾ ਨੂੰ ਨਸ਼ਟ ਕਰਵਾਉਣਾ ਇੰਨਾ ਆਸਾਨ ਕਾਰਜ ਨਹੀਂ ਸੀ। ਆਖ਼ਰ ਨਵੇਂ ਬਣੇ ਵਜ਼ੀਰ ਗੁਲਾਬ ਸਿੰਘ ਜੰਮੂ ਵਾਲੇ ਨਾਲ ਮਿਲ ਕੇ ਇਨ੍ਹਾਂ ਨੇ ਅੰਗਰੇਜ਼ਾਂ ਨਾਲ ਗੁਪਤ ਸੰਧੀ ਕਰ ਕੇ ਸਭਰਾਉਂ ਦਾ ਯੁੱਧ ਲੜਨ ਦਾ ਫ਼ੈਸਲਾ ਕੀਤਾ। ਮਿ. ਜੇ. ਡੀ. ਕਨਿੰਘਮ ਇਸ ਸੰਧੀ ਬਾਰੇ ਲਿਖਦਾ ਹੈ: ‘The Sikh army should be attacked by the English, and that when beaten, it should be openly abandoned by its own government; and further, that the passage of the Sutlej should be unopposed and the road to the capital laid open to the victors.’[1]

ਉਪਰੋਕਤ ਗੁਪਤ ਸੰਧੀ ਤੋਂ ਸਪੱਸ਼ਟ ਹੈ ਕਿ ਯੋਜਨਾ ਅਨੁਸਾਰ ਅੰਗਰੇਜ਼ਾਂ ਨੇ ਸਿੱਖਾਂ ’ਤੇ ਹਮਲਾ ਕਰਨ ਅਤੇ ਸੈਨਾਪਤੀਆਂ ਦਾ ਫ਼ੌਜ ਨੂੰ ਇਕੱਲੇ ਛੱਡ ਕੇ ਦੌੜਨਾ ਤਹਿ ਕੀਤਾ ਗਿਆ। ਇਸ ਪਿੱਛੋਂ ਜੇਤੂ ਅੰਗਰੇਜ਼ ਸੈਨਾ ਦੇ ਬਿਨਾਂ ਕਿਸੇ ਵਿਰੋਧ ਤੋਂ ਲਾਹੌਰ ਦਾਖ਼ਲ ਹੋ ਜਾਣ ਦੀ ਸਾਜ਼ਿਸ਼ ਵੀ ਇਸ ਵਿਚ ਸ਼ਾਮਲ ਸੀ।

ਮਹਾਰਾਣੀ ਜਿੰਦਾਂ ਵੱਲੋਂ ਪੈਗ਼ਾਮ ਮਿਲਣ ’ਤੇ ਸ. ਸ਼ਾਮ ਸਿੰਘ ਅਟਾਰੀ ਵਾਲੇ ਨੇ

* ਵਾਰਡ ਨੰ: ੭, ਟੀਚਰ ਕਾਲੋਨੀ, ਕੁਰਾਲੀ (ਰੋਪੜ)-੧੪੦੧੦੩

ਅਜਿਹੇ ਬਿਖੜੇ ਮੌਕੇ 'ਤੇ ਆਪਣੇ ਕੌਮੀ ਗੌਰਵ ਲਈ ਸਿਰਧੜ ਦੀ ਬਾਜੀ ਲਾਉਣ ਦਾ ਫ਼ੈਸਲਾ ਕਰ ਲਿਆ।

ਸਿੱਖ ਸੈਨਾ ਬੇੜੀਆਂ ਦਾ ਪੁਲ ਬੰਨ੍ਹ ਕੇ ਸਤਲੁਜ ਪਾਰ ਕਰ ਗਈ। ਸਿੱਖਾਂ ਦੀਆਂ ੬੭ ਤੋਪਾਂ ਅਤੇ ੨੫ ਹਜ਼ਾਰ ਸੈਨਿਕ[੨] ਅੰਗਰੇਜ਼ਾਂ ਖ਼ਿਲਾਫ਼ ਯੁੱਧ ਲਈ ਉਤਾਵਲੇ ਹੋ ਰਹੇ ਸਨ। ਇੱਕ-ਇੱਕ ਸਿਪਾਹੀ ਤਰਖਾਣ, ਮਜ਼ਦੂਰ ਅਤੇ ਰਾਜ ਦਾ ਕੰਮ ਵੀ ਕਰਦਾ ਅਤੇ ਫਿਰ ਵੇਲਾ ਆਉਣ 'ਤੇ ਮੋਢੇ 'ਤੇ ਬੰਦੂਕ ਰੱਖ ਕੇ ਸਿਪਾਹੀ ਦੀ ਡਿਊਟੀ ਵੀ ਦਿੰਦਾ।[੩]

ਮਿ. ਕਨਿੰਘਮ ਅਨੁਸਾਰ, 'At Sabraon, as in the other battles of the campaign, the soldiers did everything and the leaders nothing.'[4] ਗੁਲਾਬ ਸਿੰਘ ਨੇ ਤਾਂ ਸਿੱਖ ਫ਼ੌਜ ਨੂੰ ਖਾਣਾ-ਦਾਣਾ ਅਤੇ ਗੋਲੀ-ਬਾਰੂਦ ਭੇਜਣਾ ਵੀ ਬੰਦ ਕਰ ਦਿੱਤਾ।[੫] ਗ਼ਦਾਰ ਲਾਲ ਸਿੰਘ ਨੇ ਮੁਨਸ਼ੀ ਸਮਸ਼ੂਦੀਨ ਕਸੂਰੀਏ ਰਾਹੀਂ ੮ ਫਰਵਰੀ ਨੂੰ ਮੇਜਰ ਲਾਰੰਸ ਕੋਲ ਖਾਲਸਾ ਫ਼ੌਜ ਦੀ ਤਰਤੀਬ ਦਾ ਵੇਰਵਾਪੂਰਨ ਨਕਸ਼ਾ ਭੇਜ ਦਿੱਤਾ ਜੋ ਯੁੱਧ ਸਮੇਂ ਅੰਗਰੇਜ਼ਾਂ ਦੇ ਬਹੁਤ ਕੰਮ ਆਇਆ।[੬] ੯ ਫਰਵਰੀ ਨੂੰ ਗ਼ਦਾਰ ਤੇਜ ਸਿੰਘ ਨੇ ਸ. ਸ਼ਾਮ ਸਿੰਘ ਨੂੰ ਰਣਭੂਮੀ ਵਿੱਚੋਂ ਦੌੜ ਜਾਣ ਦੀ ਸਾਜ਼ਿਸ਼ ਵਿਚ ਸ਼ਰੀਕ ਕਰਨ ਲਈ ਮਨਾਉਣਾ ਚਾਹਿਆ ਤਾਂ ਸ. ਸ਼ਾਮ ਸਿੰਘ ਅਟਾਰੀ ਵਾਲੇ ਨੇ ਇਹ ਘਟੀਆ ਪੇਸ਼ਕਸ਼ ਠੁਕਰਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਰਦਾਸ ਕਰ ਕੇ ਪ੍ਰਤਿੱਗਿਆ ਕੀਤੀ ਕਿ ਜੇ ਸਿੱਖ ਹਾਰ ਗਏ ਤਾਂ ਮੈਂ ਯੁੱਧ ਦੇ ਮੈਦਾਨ ਵਿੱਚੋਂ ਵਾਪਸ ਨਹੀਂ ਜਾਵਾਂਗਾ। ਇਸ ਨਾਲ ਸਿੱਖ ਫ਼ੌਜ ਵਿਚ ਨਵਾਂ ਜੋਸ਼ ਤੇ ਉਤਸ਼ਾਹ ਭਰ ਗਿਆ।

੧੫੦੦੦ ਸੈਨਿਕਾਂ ਅਤੇ ੬੦ ਤੋਪਾਂ ਨਾਲ ਅੰਗਰੇਜ਼ਾਂ ਨੇ ਸਵੇਰੇ ੬.੩੦ ਵਜੇ ੧੦ ਫਰਵਰੀ, ੧੮੪੬ ਨੂੰ ਸਿੱਖਾਂ 'ਤੇ ਹਮਲਾ ਸ਼ੁਰੂ ਕਰ ਦਿੱਤਾ। ਤੋਪਾਂ ਦੀ ਜ਼ਬਰਦਸਤ ਗੋਲਾਬਾਰੀ ਨਾਲ ਧਰਤੀ ਕੰਬਣ ਲੱਗੀ, ਅਕਾਸ਼ ਗੂੰਜ ਉਠਿਆ। ਰੇਤ ਦੇ ਢੇਰ ਹਵਾ 'ਚ ਉਛਲਣ ਲੱਗੇ। ਇਸ ਗੋਲਾਬਾਰੀ ਦਾ ਸਿੱਦਕੀ ਸਿੱਖਾਂ 'ਤੇ ਕੋਈ ਖਾਸ ਅਸਰ ਨਾ ਹੋਇਆ ਸਗੋਂ ਉਨ੍ਹਾਂ ਨੇ ਨਿਰਭੈਤਾ ਨਾਲ ਆਪਣੀਆਂ ਤੋਪਾਂ ਨਾਲ ਹਮਲੇ ਦਾ ਮੂੰਹ-ਤੋੜ ਜਵਾਬ ਦਿੱਤਾ। ਇਹ ਸਿਲਸਿਲਾ ੩ ਘੰਟੇ ਤਕ ਜਾਰੀ ਰਿਹਾ। ਲਾਲ ਸਿੰਘ ਦੀ ਭੇਜੀ ਗੁਪਤ ਰਿਪੋਰਟ ਅਨੁਸਾਰ ਅੰਗਰੇਜ਼ ਪੈਦਲ ਸੈਨਾ ਨੇ ਜਨਰਲ ਡਿੱਕ ਦੀ ਕਮਾਨ ਹੇਠ ਸਿੱਖਾਂ ਦੇ ਸੱਜੇ ਹਿੱਸੇ 'ਤੇ ਜ਼ੋਰਦਾਰ ਹੱਲਾ ਕਰ ਦਿੱਤਾ ਪਰ ਸਿੱਖਾਂ ਦੀ ਹਰ ਗੋਲੀ ਅੰਗਰੇਜ਼ ਸੈਨਾ ਲਈ ਮੌਤ ਦਾ ਪੈਗ਼ਾਮ ਸਾਬਤ ਹੋਈ। ਅੰਗਰੇਜ਼ ਡਿਵੀਜ਼ਨ ਦਾ ਵੱਡਾ ਹਿੱਸਾ ਸਿੱਖਾਂ ਦੀਆਂ ਬੰਦੂਕਾਂ, ਜੰਬੂਰਕ (ਊਠ 'ਤੇ ਲੱਦ ਕੇ ਚਲਾਈ ਜਾਣ ਵਾਲੀ ਛੋਟੀ ਤੋਪ) ਅਤੇ ਤੋਪਖਾਨੇ ਦੀ ਗੋਲਾਬਾਰੀ ਕਾਰਨ ਪਿੱਛੇ ਧੱਕਿਆ ਗਿਆ।[੭] ਇਸ ਹਮਲੇ ਵਿਚ ਜਨਰਲ ਡਿਕ ਜ਼ਖ਼ਮੀ ਹੋ ਗਿਆ। ਗਿਲਬਰਟ ਦਾ ਡਿਵੀਜ਼ਨ ਉਸ ਦੀ ਮੱਦਦ ਲਈ ਆਇਆ ਤੇ ਸਿੱਖਾਂ ਨਾਲ ਭਿਅੰਕਰ ਹੱਥੋਪਾਈ ਯੁੱਧ ਸ਼ੁਰੂ ਹੋ ਗਿਆ।

ਸ. ਸ਼ਾਮ ਸਿੰਘ ਅਟਾਰੀ ਵਾਲੇ ਭਿੰਨ-ਭਿੰਨ ਮੋਰਚਿਆਂ 'ਤੇ ਜਾ ਕੇ ਸਿੱਖਾਂ ਨੂੰ ਯੋਗ ਅਗਵਾਈ ਅਤੇ ਉਤਸ਼ਾਹ ਦੇ ਰਹੇ ਸਨ। ਦੂਜੇ ਪਾਸੇ ਤੇਜ ਸਿੰਘ ਤੇ ਲਾਲ ਸਿੰਘ ਮਿਥੀ ਸਾਜ਼ਿਸ਼ ਅਨੁਸਾਰ ਖਿਸਕ ਗਏ। ਤੇਜ ਸਿੰਘ ਜਾਂਦਾ ਹੋਇਆ ਬੇੜੀਆਂ ਦਾ ਪੁਲ ਵੀ ਤੋੜ ਗਿਆ ਤਾਂ ਜੋ ਸਿੱਖ ਸੈਨਾ ਸਤਲੁਜ ਪਾਰ ਵਾਪਸ ਨਾ ਜਾ ਸਕੇ। ਮਿ. ਅਲੈਗਜੈਂਡਰ ਗਾਰਡਨਰ ਅਨੁਸਾਰ, 'ਲਾਲ ਸਿੰਘ ਅਤੇ ਤੇਜ ਸਿੰਘ ਦੋਵੇਂ ਜਨਰਲਾਂ ਜਿਹੇ ਘ੍ਰਿਣਤ ਨਿਪੁੰਸਕ ਕਾਇਰ ਕਦੇ ਸੰਸਾਰ ਵਿਚ ਪੈਦਾ ਨਹੀਂ ਹੋਏ।' 'Two more contemptible poltroons than the two generals of the Khalsa army-Lal Singh and Tej Singh, both Brahmans never breathed.'[8]

ਗਿਲਬਰਟ ਦਾ ਡਿਵੀਜ਼ਨ ਸਿੱਖਾਂ ਦੇ ਕੇਂਦਰੀ ਮੋਰਚੇ 'ਤੇ ਹਮਲਾ ਕਰ ਕੇ ਉਨ੍ਹਾਂ ਦੇ ਮੋਰਚਿਆਂ ਤਕ ਪਹੁੰਚਣ ਅਤੇ ਤੋਪਾਂ 'ਤੇ ਕਬਜ਼ਾ ਕਰਨ ਵਿਚ ਸਫ਼ਲ ਹੋ ਗਿਆ। ਸ. ਸ਼ਾਮ ਸਿੰਘ ਅਟਾਰੀ ਵਾਲੇ ਨੇ ਆਪਣੀ ਕੌਮ ਦੀ ਕਿਸਮਤ ਪਲਟਣ ਲਈ ਆਖ਼ਰੀ ਹੰਭਲਾ ਮਾਰਿਆ। ਉਹ ਆਪਣੇ ਨਾਲ ਚੋਣਵੇਂ ੫੦ ਕੁ ਸਿਰਲੱਥ ਘੋੜ-ਸਵਾਰ ਲੈ ਕੇ ਘੋੜੇ ਨੂੰ ਸਰਪਟ ਦੁੜਾਉਂਦਾ ਹੋਇਆ ਬਿਜਲੀ ਵਾਂਗ ੫੦ਵੀਂ ਪੈਦਲ ਫ਼ੌਜ 'ਤੇ ਜਾ ਕੜਕਿਆ—

*ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ, ਬੰਨ੍ਹ ਸ਼ਸਤ੍ਰੀਂ ਜੋੜ ਵਿਛੋੜ ਸੁੱਟੇ।*
*ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।*

ਤੂਫ਼ਾਨ ਵਾਂਗ ਅੰਗਰੇਜ਼ ਸੈਨਾ ਨੂੰ ਪਛਾੜਦੇ ਹੋਏ ਸ. ਸ਼ਾਮ ਸਿੰਘ 'ਤੇ ਅੰਗਰੇਜ਼ ਸੈਨਾ ਨੇ ਗੋਲੀਆਂ ਦੀ ਬਰਸਾਤ ਕਰ ਦਿੱਤੀ। ਇਸ ਤਰ੍ਹਾਂ ਸਿੱਖ ਰਾਜ ਦਾ ਮਹਾਨ ਥੰਮ੍ਹ ਛਾਤੀ ਵਿਚ ਸੱਤ ਗੋਲੀਆਂ ਖਾ ਕੇ ਧਰਤੀ ਉੱਤੇ ਡਿੱਗ ਪਿਆ। ਇਸ ਪਿੱਛੋਂ ਸ. ਮੇਵਾ ਸਿੰਘ ਅਤੇ ਸ. ਹੁਕਮ ਸਿੰਘ ਨੇ ਸਿੱਖ ਫ਼ੌਜ ਦੀ ਕਮਾਨ ਕਰਦਿਆਂ ਦੁਸ਼ਮਣ ਨੂੰ ਥੰਮ੍ਹਣ ਦਾ ਯਤਨ ਕੀਤਾ। ਇਹ ਦੋਵੇਂ ਸੂਰਮੇ ਵੀ ਸੀਨੇ 'ਤੇ ਗੋਲੀਆਂ ਖਾ ਕੇ ਇਤਿਹਾਸ 'ਚ ਸੂਰਬੀਰਤਾ ਦਾ ਇਕ ਨਵਾਂ ਅਮਰ ਪੰਨਾ ਜੋੜ ਗਏ।

ਲਾਰਡ ਹਾਰਡਿੰਗ ਅਤੇ ਲਾਰਡ ਗੱਫ਼ ਜਿਹੇ ਸੁਲਝੇ ਹੋਏ ਸੈਨਾਪਤੀਆਂ ਅੱਗੇ ਸ. ਸ਼ਾਮ ਸਿੰਘ ਦੀ ਸ਼ਹੀਦੀ ਤੋਂ ਬਾਅਦ ਆਗੂ ਵਿਹੂਣੀ ਹੋਈ ਸਿੱਖ ਸੈਨਾ ਭਲਾ ਕਿੰਨੀ ਕੁ ਦੇਰ ਟਿਕ ਸਕਦੀ ਸੀ? ਹਜ਼ਾਰਾਂ ਸਿਪਾਹੀ ਸਤਲੁਜ ਦਰਿਆ ਵਿਚ ਕੁੱਦ ਪਏ। ਭਾਵੇਂ ਸਿੱਖਾਂ 'ਤੇ ਅੰਗਰੇਜ਼ ਘੋੜ-ਸਵਾਰ ਤੇ ਪੈਦਲ ਸੈਨਾ ਚੜ੍ਹ ਰਹੀ ਸੀ, ਪਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਿਸੇ ਵੀ ਸਿੱਖ ਨੇ ਹਾਰ ਨਾ ਮੰਨੀ, ਨਾ ਹੀ ਜਾਨ ਬਖਸ਼ੀ ਲਈ ਤਰਲਾ ਕੀਤਾ।[੯] ਦਰਿਆ 'ਚ ਕੁੱਦੇ ਸਿੱਖਾਂ 'ਤੇ ਅੰਗਰੇਜ਼ ਸੈਨਾ ਨੇ ਬੇਰਹਿਮੀ ਨਾਲ ਗੋਲੇ ਵਰਸਾਏ। ਘੱਟੋ-ਘੱਟ ੫੦੦੦ ਸਿੱਖ ਵੀਰਗਤੀ ਨੂੰ ਪ੍ਰਾਪਤ ਹੋਏ। ਸਤਲੁਜ ਦਾ ਪਾਣੀ ਸਿੱਖਾਂ ਦੇ ਲਹੂ ਨਾਲ ਲਾਲ ਹੋ ਗਿਆ। ਪੰਜਾਬ ਦਾ ਕੌਮੀ ਕਵੀ ਸ਼ਾਹ ਮੁਹੰਮਦ ਇਸ ਦੁਖਾਂਤ 'ਤੇ ਖ਼ੂਨ ਦੇ ਹੰਝੂ ਕੇਰਦਾ ਹੈ:

*ਕਈ ਮਾਵਾਂ ਦੇ ਪੁੱਤਰ ਮੋਏ ਉਥੇ, ਸੀਨੇ ਲੱਗੀਆਂ ਤੇਜ਼ ਕਟਾਰੀਆਂ ਨੀ।*
*ਜਿਨ੍ਹਾਂ ਭੈਣਾਂ ਨੂੰ ਵੀਰ ਨਾ ਮਿਲੇ ਮੁੜ ਕੇ, ਪਈਆਂ ਰੋਂਦੀਆਂ ਫਿਰਨ ਵਿਚਾਰੀਆਂ ਨੀ।*
*ਚੰਗੇ ਜਿਨ੍ਹਾਂ ਦੇ ਸਿਰਾਂ ਦੇ ਮੋਏ ਵਾਲੀ, ਖੁਲ੍ਹੇ ਵਾਲ ਤੇ ਫਿਰਨ ਵਿਚਾਰੀਆਂ ਨੀ।*
*ਸ਼ਾਹ ਮੁਹੰਮਦਾ ਬਹੁਤ ਸਰਦਾਰ ਮਾਰੇ, ਪਈਆਂ ਰਾਜ ਦੇ ਵਿਚ ਖੁਆਰੀਆਂ ਨੀ।*

ਸਿੱਖਾਂ ਦੀ ਸ਼ਾਨਦਾਰ ਬਹਾਦਰੀ ਅਤੇ ਕੌਮੀ ਸ਼ਰਧਾ ਦੇਖ ਕੇ ਅੰਗਰੇਜ਼ ਜਨਰਲ ਗੱਫ਼ ਅਸ਼-ਅਸ਼ ਕਰ ਉੱਠਿਆ। ਸਿੱਖਾਂ ਦਾ ਜਿਸ ਪ੍ਰਕਾਰ ਭਿਅੰਕਰ ਕਤਲੇਆਮ ਉਸ ਨੂੰ ਅੰਗਰੇਜ਼ ਹਿੱਤਾਂ ਲਈ ਕਰਨਾ ਪਿਆ, ਉਸ ਦੀ ਜ਼ਮੀਰ ਰੋ ਉੱਠੀ। ਇੰਗਲੈਂਡ ਦੇ ਪ੍ਰਧਾਨ ਮੰਤਰੀ ਰਾਬਰਟ ਪੀਲ ਨੂੰ ਭੇਜੀ ਚਿੱਠੀ ਇਸ ਦਾ ਪ੍ਰਤੱਖ ਪ੍ਰਮਾਣ ਹੈ:

'Policy precluded me from publicly recording my sentiments on the splendid gallantry of our fallen foe, or to record the acts of heroism displayed not only individually but almost collectively by the Sikh Sardars and army; and I declare, were it not from a deep conviction that my country's good demanded the sacrifice, I could have wept to witness the fearful slaughter of so devoted body of men.'[10]

ਇਸ ਪ੍ਰਕਾਰ ਅੰਗਰੇਜ਼ਾਂ ਦੀਆਂ ਤੋਪਾਂ ਦੀ ਅੱਗ ਅਤੇ ਗ਼ਦਾਰਾਂ ਦੇ ਵਿਸ਼ਵਾਸਘਾਤ ਦੇ ਜ਼ਹਿਰੀਲੇ ਸਾਜ਼ਿਸ਼ੀ ਖੰਜਰਾਂ ਨਾਲ ਲਹੂ-ਲੁਹਾਣ ਹੋਏ ਸਿੱਖ ਯੋਧਿਆਂ ਨੇ ਮਾਨਵੀ ਇਤਿਹਾਸ 'ਚ ਕੌਮਪ੍ਰਸਤੀ ਅਤੇ ਦੇਸ਼-ਭਗਤੀ ਦੇ ਜਜ਼ਬੇ ਨੂੰ ਅਣਖੀਲੇ ਸੂਰਜ ਵਾਂਗ ਬਲਦੇ ਅਮਰ ਅਰਥ ਪ੍ਰਦਾਨ ਕੀਤੇ।

**ਹਵਾਲੇ :**


*੧. History of the Sikhs by J.D. Cunningham, p. 279. (1997).*

*2. Ibid.*

*੩. ਵਾਰ ਸ਼ਾਹ ਮੁਹੰਮਦ, ਪ੍ਰੋ. ਸੀਤਾ ਰਾਮ ਕੋਹਲੀ ਅਤੇ ਪ੍ਰੋ. ਸੇਵਾ ਸਿੰਘ, ਪੰਨਾ ੮੨ (੧੯੭੨).*

*੪. History of the Sikhs by J.D. Cunningham, p. 280.*

*੫. ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ, ਡਾ. ਗੰਡਾ ਸਿੰਘ, ਪੰਨਾ ੭੧ (੧੯੮੯).*

*੬. ਵਾਰ ਸ਼ਾਹ ਮੁਹੰਮਦ, ਪੰਨਾ ੮੪.*

*੭. History of the Sikhs by J.D. Cunningham, p. 283.*

*੮. Soldier and travellers, edited by Major Hugh Pearse, p. 263 (1970).*

*੯. History of the Sikhs by J.D. Cunningham, p. 284.*

*੧੦. The Sikhs by General John J.H. Gordon, pp. 157-58 (1988).*


■

# ਕੌਮ ਲਈ ਮਰ ਮਿਟਣਾ

*-ਸ. ਸੁਖਵਿੰਦਰ ਸਿੰਘ**

ਸਿੱਖ ਕੌਮ ਨੇ ਖੇਡੀ ਜੋ ਖੇਡ ਇਥੇ, ਤੁਸੀਂ ਕੀਤੀ ਕਦੇ ਸੋਚ-ਵਿਚਾਰ ਸਿੰਘੋ?

ਜਿਹੜੇ ਤਨਾਂ ਨੇ ਆਰੇ ਦੇ ਦੰਦ ਮੋੜੇ, ਨਿਭਾਇਆ ਉਨ੍ਹਾਂ ਨੇ ਕੇਹਾ ਕਿਰਦਾਰ ਸਿੰਘੋ?
ਖੋਪੜ ਰੰਬੀ ਨਾਲ ਲੁਹਾ ਲਏ ਹੱਸ ਕੇ ਸੀ, ਆਉਣ ਦਿੱਤੀ ਨਾ ਧਰਮ 'ਚ ਦਰਾੜ ਸਿੰਘੋ!

ਖ਼ਾਤਰ ਕੌਮ ਦੀ ਪਿਆ ਜੋ ਵਾਰਨਾ ਸੀ, ਲੁਕਾ ਕੇ ਰੱਖਿਆ ਨਾ ਦਿੱਤਾ ਉਹ ਵਾਰ ਸਿੰਘੋ!
ਸੁਣੋਂ ਗੱਲਾਂ ਜੇ ਰੋਮ ਨੇ ਖੜ੍ਹੇ ਹੁੰਦੇ, ਜਿੱਤਿਆ ਸੁਣ ਕੇ ਜਾਂਦਾ ਹੈ ਹਾਰ ਸਿੰਘੋ!

ਏਸ ਕੌਮ ਦਾ ਮੁੱਲ ਉਤਾਰਨੇ ਲਈ, ਪੁੱਤਰ ਵਾਰ 'ਤੇ ਚਾਰ ਦੇ ਚਾਰ ਸਿੰਘੋ!
ਬਾਜਾਂ ਵਾਲੇ ਨੇ ਕਰ ਉਪਰਾਲਿਆਂ ਨੂੰ, ਸਜਾਈ ਸਿਰ 'ਤੇ ਸਾਡੇ ਦਸਤਾਰ ਸਿੰਘੋ!

ਗ਼ੁਲਾਮੀ ਹੰਢਾਉਂਦੇ ਸੀ ਅਸੀਂ ਜਹਾਨ ਉੱਤੇ, ਰਹੇ ਪਿਸਦੇ ਪੁੜਾਂ ਵਿਚਕਾਰ ਸਿੰਘੋ!
ਜਿਊਣਾ ਦੱਸਿਆ ਮਰਦ ਅਗੰਮੜੇ ਨੇ, ਕਿਵੇਂ ਰੋਕੀਦਾ ਅੱਤਿਆਚਾਰ ਸਿੰਘੋ!

ਪਾਪ ਪਾਪੀਆਂ ਦਾ ਇਥੇ ਰੋਕਣੇ ਲਈ, ਰਹਿਣਾ ਕਿਵੇਂ ਹੈ ਤਿਆਰ-ਬਰ-ਤਿਆਰ ਸਿੰਘੋ!
ਗੁਰਾਂ ਦੱਸਿਆ ਕੌਮ ਲਈ ਮਰ ਮਿਟਣਾ, ਦਸਾਂ ਨਹੁੰਆਂ ਦੀ ਕਰਨੀ ਕਾਰ ਸਿੰਘੋ!

ਬਚ ਕੇ ਰਹਿਣਾ ਹੈ ਝੂਠ-ਫ਼ਰੇਬ ਕੋਲੋਂ, ਨਸ਼ੇ ਵਰਤੇ ਨਾ ਕੋਈ ਸਰਦਾਰ ਸਿੰਘੋ!
ਪੰਜ ਕੱਕਿਆਂ ਦੇ ਧਾਰਨੀ ਰਹੋ ਬਣ ਕੇ, ਨਹੀਂ ਤਾਂ ਕਹਿਣਗੇ ਲੋਕ ਗ਼ਦਾਰ ਸਿੰਘੋ!

ਕੌਮ ਉਨ੍ਹਾਂ ਦੀ ਚੰਦਰਮਾ ਵਾਂਗ ਚਮਕੇ, ਜਿਨ੍ਹਾਂ ਨੂੰ ਜਿੰਦ ਨਾਲ ਨਹੀਂ ਪਿਆਰ ਸਿੰਘੋ!
'ਸੁਖਵਿੰਦਰ ਸਿੰਘ' ਰਹੀਏ ਮੁਰੀਦ ਬਣ ਕੇ, ਆਪੇ ਲਾਉਣਗੇ ਗੁਰੂ ਜੀ ਪਾਰ ਸਿੰਘੋ!



** ਪਿੰਡ ਤੇ ਡਾਕ: ਬੱਸੀਆਂ, ਜ਼ਿਲ੍ਹਾ ਲੁਧਿਆਣਾ।*

# ਬਾਪੂ ਪੀਣੀ ਛੱਡ ਸ਼ਰਾਬ

*-ਸ. ਰਣਜੀਤ ਸਿੰਘ**

ਸਾਰੇ ਗ੍ਰੰਥ ਏਸ ਨੂੰ ਨਿੰਦਣ, ਸਭ ਦਾ ਖਾਨਾ ਕਰੇ ਖ਼ਰਾਬ।
ਬਾਪੂ ਪੀਣੀ ਛੱਡ ਸ਼ਰਾਬ।

ਇਹ ਹੈ ਡਾਢੀ ਮਾੜੀ ਆਦਤ, ਕਿਸੇ ਨਾ ਇਥੋਂ ਕੁਝ ਵੀ ਖੱਟਿਆ।
ਜਿੱਥੇ ਇਸ ਨੇ ਡੇਰਾ ਲਾਇਆ, ਸਮਝੋ ਘਰ ਗਿਆ ਉਹ ਪੱਟਿਆ।
ਇਹ ਐਨੇ ਨੁਕਸਾਨ ਪੁਚਾਵੇ, ਜਿਨ੍ਹਾਂ ਦਾ ਨਾ ਕੋਈ ਹਿਸਾਬ।
ਬਾਪੂ ਪੀਣੀ ਛੱਡ ਸ਼ਰਾਬ।

ਮਿੱਟੀ ਵਿਚ ਮਿਲਾ ਕੇ ਰੱਖ 'ਤੇ, ਬੜੇ-ਬੜੇ ਰਜਵਾੜੇ ਇਸ ਨੇ।
ਇਸ ਨੂੰ ਪੀ ਕੇ ਸੁੱਝੇ ਸ਼ਰਾਰਤ, ਪਾਏ ਬੜੇ ਪੁਆੜੇ ਇਸ ਨੇ।
ਡੁੱਲ੍ਹੇ ਬੇਰ ਪੱਲੇ ਵਿਚ ਪਾ ਲੈ, ਅਜੇ ਨਹੀਂ ਹੋਏ ਉਹ ਖ਼ਰਾਬ।
ਬਾਪੂ ਪੀਣੀ ਛੱਡ ਸ਼ਰਾਬ।

ਬਸ ਇਸੇ ਦੀ ਸੇਵਾ ਰਹਿ ਗਈ, ਜਦ ਕੋਈ ਆਵੇ ਘਰ ਮਹਿਮਾਨ।
ਖੁਸ਼ੀ ਗ਼ਮੀ ਦੇ ਹਰ ਮੌਕੇ 'ਤੇ, ਹੋ ਗਈ ਬਸ ਦਾਰੂ ਪ੍ਰਧਾਨ।
ਮਿੱਟੀ ਦੇ ਵਿਚ ਰੋਲ 'ਤਾ ਇਸ ਨੇ, ਸਾਡਾ ਸੁਹਣਾ ਦੇਸ਼ ਪੰਜਾਬ।
ਬਾਪੂ ਪੀਣੀ ਛੱਡ ਸ਼ਰਾਬ।

ਪਹਿਲਾਂ ਬੰਦਾ ਇਸ ਨੂੰ ਪੀਂਦਾ, ਫਿਰ ਇਹ ਪੀ ਜਾਂਦੀ ਬੰਦੇ ਨੂੰ।
ਮੇਰੇ ਸਿਰ ਦੀ ਸਹੁੰ ਅੱਜ ਖਾ ਕੇ, ਛੱਡ ਦੇ ਇਸ ਮਾੜੇ ਧੰਦੇ ਨੂੰ।
ਪੀਲਾ ਹੋ ਗਿਆ ਚਿਹਰਾ ਤੇਰਾ, ਪਹਿਲਾਂ ਸੀ ਜੋ ਵਾਂਗ ਗੁਲਾਬ।
ਬਾਪੂ ਪੀਣੀ ਛੱਡ ਸ਼ਰਾਬ।

ਜੇਕਰ ਕੋਲ ਨੇ ਬਹੁਤੇ ਪੈਸੇ, ਕਿਸੇ ਗਰੀਬ ਕੁੜੀ ਨੂੰ ਵਿਆਹ ਦੇ।
ਜਿੱਥੇ ਬੱਚੇ ਪੜ੍ਹਨ ਬੈਠ ਕੇ, ਸਕੂਲ ਕੋਈ ਕਮਰਾ ਬਣਵਾ ਦੇ।
ਮਰਨੇ ਮਗਰੋਂ ਵੀ ਫਿਰ ਲੋਕੀ, ਕਰਨ ਹਮੇਸ਼ਾਂ ਤੈਨੂੰ ਯਾਦ।
ਬਾਪੂ ਪੀਣੀ ਛੱਡ ਸ਼ਰਾਬ।

■

** ਵਾਰਡ ਨੰ: ੨੩, ਨੇੜੇ ਖਾਲਸਾ ਸਕੂਲ, ਖੰਨਾ-੧੪੧੪੦੧. (ਲੁਧਿਆਣਾ)।*




# ਗੁਰੂ ਨੂੰ ਸਮਰਪਿਤ ਗੁਰਸਿੱਖਾਂ ’ਤੇ ਸਤਿਗੁਰੂ ਹਮੇਸ਼ਾਂ ਬਖਸ਼ਿਸ਼ਾਂ ਕਰਦੇ ਹਨ—ਸਿੰਘ ਸਾਹਿਬ

ਅੰਮ੍ਰਿਤਸਰ: ੨੦ ਜਨਵਰੀ– ਬਾਣੀ ਤੇ ਬਾਣੇ ’ਚ ਪ੍ਰਪੱਕ ਰਹਿੰਦਿਆਂ ਕਿਸੇ ਵੀ ਖੇਤਰ ’ਚ ਫ਼ਖ਼ਰਯੋਗ ਪ੍ਰਾਪਤੀਆਂ ਬਦਲੇ ਇਨਸਾਨ ਨੂੰ ਉਚ ਪਾਏ ਦਾ ਸਨਮਾਨ ਮਿਲਣਾ ਵੀ ਇਕ ਅਹਿਮ ਪ੍ਰਾਪਤੀ ਹੈ। ਡਾ. ਜਗਤਾਰ ਸਿੰਘ (ਭੱਟੀ) ਵੱਲੋਂ ‘ਵਾਤਾਵਰਨ ਦੇ ਬਦਲਦੇ ਪ੍ਰਭਾਵ’ ਵਿਸ਼ੇ ’ਤੇ ਕੈਨੇਡਾ ਸਰਕਾਰ ‘ਨੋਬਲ ਪੀਸ ਪ੍ਰਾਈਜ਼’ ਵਰਗਾ ਅਹਿਮ ਪ੍ਰਾਈਜ਼ ਪ੍ਰਾਪਤ ਕੀਤੇ ਜਾਣ ’ਤੇ ਸਿੱਖ ਕੌਮ ਤੇ ਦੇਸ਼ ਦਾ ਨਾਮ ਉੱਚਾ ਹੋਇਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਜਿਹੇ ਗੁਰਸਿੱਖ ਦਾ ਸਨਮਾਨ ਕਰ ਕੇ ਖੁਸ਼ੀ ਤੇ ਮਾਣ ਮਹਿਸੂਸ ਕਰ ਰਹੀ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਨੇ ਡਾ. ਜਗਤਾਰ ਸਿੰਘ ਨੂੰ ਸਨਮਾਨਤ ਕੀਤੇ ਜਾਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਆਯੋਜਿਤ ਇਕ ਪ੍ਰਭਾਵਸ਼ਾਲੀ ਸਮਾਗਮ ਸਮੇਂ ਜੁੜੀਆਂ ਸੰਗਤਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਕੀਤਾ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਬਾਣੀ ਤੇ ਬਾਣੇ ’ਚ ਪ੍ਰਪੱਕ ਤੇ ਗੁਰੂ ਨੂੰ ਸਮਰਪਿਤ ਗੁਰਸਿੱਖ ਡਾ. ਜਗਤਾਰ ਸਿੰਘ ਵੱਲੋਂ ਸਾਇੰਸ ਦੇ ਖੇਤਰ ’ਚ ਅਹਿਮ ਯੋਗਦਾਨ ਬਦਲੇ ਮਿਲੇ ਮਹਾਨ ਪ੍ਰਾਈਜ਼ ਦੇ ਮਾਣ ਵਜੋਂ ਸਨਮਾਨਤ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਡਾ. ਜਗਤਾਰ ਸਿੰਘ ਵਰਗੇ ਗੁਰਸਿੱਖ ਦਾ ਸਨਮਾਨ ਕੌਮ ਦੀ ਨਵੀਂ ਪਨੀਰੀ ਲਈ ਪ੍ਰੇਰਨਾ ਸ੍ਰੋਤ ਹੈ। ਉਨ੍ਹਾਂ ਕਿਹਾ ਕਿ ਡਾ. ਜਗਤਾਰ ਸਿੰਘ ਵੱਲੋਂ ਕੈਨੇਡਾ ਵਿਖੇ ‘ਵਾਤਾਵਰਨ ਦੇ ਬਦਲਦੇ ਪ੍ਰਭਾਵ’ ਵਿਸ਼ੇ ’ਤੇ ਆਪਣੀ ਟੀਮ ‘ਇੰਟਰ ਗਵਰਨਮੈਂਟਲ ਪੈਨਲ ਆੱਨ ਕਲਾਈਮੇਟ ਚੇਂਜ’ ਨਾਲ ਕੀਤੀ ਖੋਜ ’ਚ ਮਿਲੀ ਸਫਲਤਾ ਉਨ੍ਹਾਂ ਵੱਲੋਂ ਗੁਰੂ ਪ੍ਰਤੀ ਸਮਰਪਣ ਤੇ ਸਿੱਖੀ ਸਿਦਕ ਦਾ ਹੀ ਫਲ ਹੈ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ, ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਡਾ. ਜਗਤਾਰ ਸਿੰਘ ਨੂੰ ਸਿਰੋਪਾਓ, ਇਕ ਲੱਖ ਰੁਪਏ ਦਾ ਡਰਾਫਟ, ਸਿਰੀ ਸਾਹਿਬ ਤੇ ਚਾਂਦੀ ਦੀ ਤਸ਼ਤਰੀ ਨਾਲ ਸਨਮਾਨਤ ਕੀਤਾ। ਇਸ ਮੌਕੇ ਡਾ. ਜਗਤਾਰ ਸਿੰਘ ਦੇ ਮਾਤਾ ਜੀ ਬੀਬੀ ਹਰਬੰਸ ਕੌਰ ਹੋਰਾਂ ਨੂੰ ਵੀ ਸਨਮਾਨਿਤ ਕੀਤਾ ਗਿਆ। ਡਾ. ਜਗਤਾਰ ਸਿੰਘ ਇਸ ਸਮੇਂ ਐਡਮਟਨ, ਅਲਬਰਟਾ (ਕੈਨੇਡਾ) ਵਿਚ ਬਤੌਰ ਰਿਸਰਚ

ਸਾਇੰਟਿਸਟ ਅਤੇ ਪ੍ਰਾਜੈਕਟ ਲੀਡਰ, ਨੈਚੂਰਲ ਰਿਸੋਰਸਜ਼ ਕੈਨੇਡਾ ਤੇ ਕੈਨੇਡੀਅਨ ਫਾਰੈਸਟ ਸਰਵਿਸ, ਨਾਰਦਰਨ ਫਾਰੈਸਟਰੀ ਸੈਂਟਰ ਵਿਖੇ ਸੇਵਾ ਕਰ ਰਹੇ ਹਨ। ਜਲੰਧਰ ਜ਼ਿਲ੍ਹੇ ਦੇ ਜੰਮਪਲ ਡਾ. ਜਗਤਾਰ ਸਿੰਘ ਨੇ ਮੈਟ੍ਰਿਕ ਤੋਂ ਬਾਅਦ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਤੋਂ ਐੱਮ.ਐੱਸ.ਸੀ. ਪਾਸ ਕੀਤੀ ਅਤੇ ੧੯੮੫ 'ਚ ਕੈਨੇਡਾ ਚਲੇ ਗਏ। ਫਲੋਰਿਡਾ ਯੂਨੀਵਰਸਿਟੀ ਤੋਂ 'ਸਾਇਲ ਐਂਡ ਵਾਟਰ ਸਾਇੰਸ' ਵਿਸ਼ੇ 'ਤੇ ਪੀ. ਐੱਚ. ਡੀ. ਕੀਤੀ। ਪੜ੍ਹਾਈ ਦੇ ਅਣਥੱਕ ਸਫ਼ਰ ਦੌਰਾਨ ਉਨ੍ਹਾਂ ਨੇ ੭੦ ਸਾਇੰਸ ਪੇਪਰ ਛਪਵਾਏ ਅਤੇ ਵੱਖ-ਵੱਖ ਕਾਨਫਰੰਸਾਂ ਵਿਚ ੧੦੦ ਤੋਂ ਵੱਧ ਪੇਪਰ ਪੜ੍ਹੇ ਹਨ।

# ਕੇਂਦਰੀ ਸਿੱਖ ਅਜਾਇਬ ਘਰ ਵਿਖੇ ਪ੍ਰਿੰਸੀਪਲ ਲਾਭ ਸਿੰਘ ਦਾ ਚਿੱਤਰ ਸੁਸ਼ੋਭਿਤ

ਅੰਮ੍ਰਿਤਸਰ: ੨੦ ਜਨਵਰੀ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਥਾਨਕ ਕੇਂਦਰੀ ਸਿੱਖ ਅਜਾਇਬ ਘਰ ਵਿਖੇ ਪ੍ਰਿੰਸੀਪਲ ਲਾਭ ਸਿੰਘ ਹੋਰਾਂ ਦੀ ਤਸਵੀਰ ਸੁਸ਼ੋਭਿਤ ਕੀਤੀ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ ਨੇ ਪ੍ਰਿੰਸੀਪਲ ਲਾਭ ਸਿੰਘ ਦੇ ਚਿੱਤਰ ਤੋਂ ਪਰਦਾ ਹਟਾਉਣ ਦੀ ਰਸਮ ਅਦਾ ਕੀਤੀ। ਇਸ ਮੌਕੇ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਉਹ ਮਹਾਨ ਸ਼ਖ਼ਸੀਅਤਾਂ ਜੋ ਆਪਣੇ ਜੀਵਨ 'ਚ ਕੌਮ ਜਾਂ ਗੁਰੂ-ਪੰਥ ਲਈ ਕੋਈ ਵਿਸ਼ੇਸ਼ ਯੋਗਦਾਨ ਪਾਉਂਦੀਆਂ ਹਨ ਦੇ ਚਿੱਤਰ ਕੇਂਦਰੀ ਸਿੱਖ ਅਜਾਇਬ ਘਰ ਵਿਖੇ ਸੁਸ਼ੋਭਿਤ ਕੀਤੇ ਜਾਂਦੇ ਹਨ, ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਉਨ੍ਹਾਂ ਤੋਂ ਪ੍ਰੇਰਨਾ ਲੈ ਸਕਣ। ਉਨ੍ਹਾਂ ਪ੍ਰਿੰਸੀਪਲ ਲਾਭ ਸਿੰਘ ਦੇ ਜੀਵਨ 'ਤੇ ਚਾਨਣਾ ਪਾਉਂਦਿਆਂ ਦੱਸਿਆ ਕਿ ਉਹ ਇਕ ਮਹਾਨ ਵਿਦਵਾਨ ਤੇ ਗੁਰਮਤਿ ਦੇ ਗਿਆਤਾ ਸਨ ਅਤੇ ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬੋ ਅਤੇ ਗੁਰਮਤਿ ਕਾਲਜ ਪਟਿਆਲਾ ਵਿਖੇ ਬਤੌਰ ਪ੍ਰਿੰਸੀਪਲ ਸ਼ਾਨਦਾਰ ਸੇਵਾਵਾਂ ਨਿਭਾਈਆਂ ਅਤੇ ਕਈ ਵਿਦਵਾਨ ਕੌਮ ਨੂੰ ਦਿੱਤੇ। ਉਨ੍ਹਾਂ ਦੱਸਿਆ ਕਿ ਪ੍ਰਿੰਸੀਪਲ ਜੀ ਗੁਰਬਾਣੀ ਦੇ ਮਹਾਨ ਵਿਆਖਿਆਕਾਰ ਸਨ ਅਤੇ ਦੂਰਦਰਸ਼ਨ ਅਤੇ ਰੇਡੀਓ ਤੋਂ ਉਨ੍ਹਾਂ ਵੱਲੋਂ ਗੁਰਮਤਿ ਸਬੰਧੀ ਵਾਰਤਾ ਅਕਸਰ ਪ੍ਰਸਾਰਿਤ ਹੁੰਦੀਆਂ ਰਹੀਆਂ। ਉਨ੍ਹਾਂ ਹੋਰ ਜਾਣਕਾਰੀ ਦਿੰਦਿਆਂ ਦੱਸਿਆ ਕਿ ਪ੍ਰਿੰਸੀਪਲ ਲਾਭ ਸਿੰਘ ਜੀ ਵੱਲੋਂ ਰਚਿਤ ਪੁਸਤਕ 'ਹਮ ਹਿੰਦੂ ਨਹੀਂ' ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਕਾਸ਼ਿਤ ਕੀਤੀ ਗਈ ਹੈ। ਇਸ ਮੌਕੇ ਸਿੰਘ ਸਾਹਿਬ ਗਿਆਨੀ

ਗੁਰਬਚਨ ਸਿੰਘ ਜੀ ਨੇ ਪ੍ਰਿੰਸੀਪਲ ਲਾਭ ਸਿੰਘ ਹੋਰਾਂ ਦੀ ਧਰਮ ਪਤਨੀ ਬੀਬੀ ਜਸਵੰਤ ਕੌਰ, ਉਨ੍ਹਾਂ ਦੇ ਬੇਟੇ ਸ. ਇਕਬਾਲ ਸਿੰਘ ਤੇ ਸ. ਗੁਰਪਾਲ ਸਿੰਘ ਨੂੰ ਸਿਰੋਪਾਓ ਨਾਲ ਸਨਮਾਨਤ ਕੀਤਾ। ਇਸ ਮੌਕੇ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਜੀ ਨੰਦਗੜ੍ਹ, ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਜੀ, ਮੈਂਬਰ ਸ਼੍ਰੋਮਣੀ ਕਮੇਟੀ ਸ. ਉਂਕਾਰ ਸਿੰਘ ਸ਼ਰੀਫਪੁਰਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰਾਨ ਸ. ਭਰਪੂਰ ਸਿੰਘ ਖਾਲਸਾ ਤੇ ਸ. ਹਰਦਲਬੀਰ ਸਿੰਘ ਸ਼ਾਹ, ਸਕੱਤਰ ਸ. ਦਲਮੇਘ ਸਿੰਘ, ਸ. ਜੋਗਿੰਦਰ ਸਿੰਘ, ਸ. ਵਰਿਆਮ ਸਿੰਘ ਤੇ ਸ. ਰਣਵੀਰ ਸਿੰਘ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਡਾ. ਸੂਬਾ ਸਿੰਘ ਤੋਂ ਇਲਾਵਾ ਵੱਡੀ ਗਿਣਤੀ ਵਿਚ ਸੰਗਤਾਂ ਪ੍ਰਿੰਸੀਪਲ ਲਾਭ ਸਿੰਘ ਦੇ ਵਿਦਿਆਰਥੀ, ਸੱਜਣ, ਮਿੱਤਰ ਤੇ ਪਰਵਾਰਿਕ ਮੈਂਬਰ ਮੌਜੂਦ ਸਨ।

## ਨੰਦੇੜ ਤੋਂ ਚਪੜਚਿੜੀ ਤੱਕ ਦੇ ਰਸਤੇ ’ਤੇ ਸ਼੍ਰੋਮਣੀ ਕਮੇਟੀ ਜਾਗ੍ਰਿਤੀ ਮਾਰਚ ਕਰੇਗੀ: ਅਵਤਾਰ ਸਿੰਘ

ਦੋਰਾਹਾ: ੧੫ ਜਨਵਰੀ– ਮੁਗ਼ਲ ਸਾਮਰਾਜ ਦੇ ਖਿਲਾਫ਼ ਜੂਝਣ ਵਾਲੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਚਪੜਚਿੜੀ ਦੇ ਮੈਦਾਨ ’ਚ ਹੋਈ ਸ਼ਾਨਦਾਰ ਫਤਹਿ ਦੀ ਤੀਜੀ ਸ਼ਤਾਬਦੀ ੨੦੧੦ ਵਿਚ ਫਤਹਿਗੜ੍ਹ ਸਾਹਿਬ ਵਿਖੇ ਬੜੇ ਖਾਲਸਾਈ ਜਾਹੋਜਲਾਲ ਨਾਲ ਮਨਾਈ ਜਾਵੇਗੀ, ਚਪੜਚਿੜੀ ਤੇ ਮੁਖਲਸਗੜ੍ਹ ਵਿਖੇ ਸ਼ਾਨਦਾਰ ਯਾਦਗਾਰਾਂ ਬਣਾਈਆਂ ਜਾਣਗੀਆਂ ਅਤੇ ਨੰਦੇੜ ਤੋਂ ਚਪੜਚਿੜੀ ਤਕ ਦੇ ਰੂਟ ’ਤੇ ਵਿਸ਼ਾਲ ਜਾਗ੍ਰਿਤੀ ਮਾਰਚ ਆਯੋਜਿਤ ਕੀਤਾ ਜਾਵੇਗਾ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦੋਰਾਹਾ ਤੋਂ ਪੰਜ ਕਿਲੋਮੀਟਰ ਦੂਰ ਇਤਿਹਾਸਕ ਗੁਰਦੁਆਰਾ ਸ੍ਰੀ ਦੇਗਸਰ ਕਟਾਣਾ ਸਾਹਿਬ ਪਾਤਸ਼ਾਹੀ ਛੇਵੀਂ ਤੇ ਦਸਵੀਂ ਦੇ ਇਕੱਤਰਤਾ ਹਾਲ ਵਿਚ ਹੋਈ ਅੰਤ੍ਰਿੰਗ ਕਮੇਟੀ ਦੀ ਮੀਟਿੰਗ ਦੀ ਪ੍ਰਧਾਨਗੀ ਕਰਨ ਉਪਰੰਤ ਪੱਤਰਕਾਰ ਸੰਮੇਲਨ ਨੂੰ ਸੰਬੋਧਨ ਕਰਦਿਆਂ ਕੀਤਾ। ਉਨ੍ਹਾਂ ਕਿਹਾ ਕਿ ਇਹ ਜਾਗ੍ਰਿਤੀ ਮਾਰਚ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਖਾਲਸਾ ਪੰਥ ਪ੍ਰਤੀ ਸ਼ਾਨਦਾਰ ਸੇਵਾਵਾਂ ਦੀ ਯਾਦ ਦੇ ਨਾਲ-ਨਾਲ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਵੱਡਾ ਉਪਰਾਲਾ ਵੀ ਹੋਵੇਗਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੀਤ ਪ੍ਰਧਾਨ ਸ. ਰਘੁਜੀਤ ਸਿੰਘ ਕਰਨਾਲ, ਜੂਨੀਅਰ ਮੀਤ ਪ੍ਰਧਾਨ ਸ. ਕੇਵਲ ਸਿੰਘ ਬਾਦਲ, ਅੰਤ੍ਰਿੰਗ ਮੈਂਬਰਾਨ ਅਤੇ ਸ਼੍ਰੋਮਣੀ ਕਮੇਟੀ ਅਧਿਕਾਰੀ ਮੌਜੂਦ ਸਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਵੱਲੋਂ ਕਰਨਾਲ ਵਿਖੇ ਸੈਮੀਨਾਰ

ਇੰਚਾਰਜ ਸਿੱਖ ਮਿਸ਼ਨ ਹਰਿਆਣਾ ਕੁਰੂਕਸ਼ੇਤਰ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ 'ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਸਾਂਝੀਵਾਲਤਾ ਦਾ ਸੁਨੇਹਾ' ਵਿਸ਼ੇ 'ਤੇ ਗੋਸ਼ਟੀ ਦਾ ਆਯੋਜਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੁਆਰਾ ਐਨ.ਡੀ.ਆਰ.ਆਈ. ਕਰਨਾਲ 'ਚ ਕੀਤਾ ਗਿਆ। ਸਿੱਖ ਮਿਸ਼ਨ ਹਰਿਆਣਾ ਅਤੇ ਸਮਾਜਿਕ ਸੰਸਥਾ 'ਨਿਫਾ' ਦੇ ਸਹਿਯੋਗ ਨਾਲ ਆਯੋਜਿਤ ਸੈਮੀਨਾਰ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਜੀ ਮੁੱਖ ਮਹਿਮਾਨ ਦੇ ਤੌਰ 'ਤੇ ਵਿਸ਼ੇਸ਼ ਤੌਰ 'ਤੇ ਪਹੁੰਚੇ। ਪ੍ਰੋਗਰਾਮ ਦੇ ਆਯੋਜਕ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਉੱਪ ਪ੍ਰਧਾਨ ਸ. ਰਘੁਜੀਤ ਸਿੰਘ ਨੇ ਦੱਸਿਆ ਕਿ ਇਸ ਸੈਮੀਨਾਰ ਦਾ ਉਦੇਸ਼ ਵੱਖ-ਵੱਖ ਧਰਮਾਂ, ਜਾਤੀਆਂ, ਵਰਗਾਂ, ਇਲਾਕਿਆਂ 'ਚ ਵੰਡ ਕੇ ਇਕ-ਦੂਸਰੇ ਤੋਂ ਦੂਰ ਹੁੰਦੇ ਜਾ ਰਹੇ ਸਮਾਜ 'ਚ ਆਪਸੀ ਮੇਲ-ਭਾਵ ਅਤੇ ਭਾਈਚਾਰੇ ਦੀ ਭਾਵਨਾ ਦਾ ਵਿਕਾਸ ਕਰਨਾ ਹੈ। ਸੈਮੀਨਾਰ ਦੀ ਸ਼ੁਰੂਆਤ ਸ਼ਬਦ ਗਾਇਨ ਨਾਲ ਕੀਤੀ ਗਈ।

ਪਹਿਲੇ ਬੁਲਾਰੇ ਦੇ ਤੌਰ 'ਤੇ ਮੌਲਾਨਾ ਤਸੱਵਰ ਹੁਸੈਨ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਮਜ਼ਹਬੀ ਕਲਾਮ ਹੈ, ਜਿਸ 'ਚ ਸਾਰੇ ਮਜ਼ਹਬਾਂ ਦੇ ਬਜ਼ੁਰਗਾਂ ਦੀਆਂ ਗੱਲਾਂ ਸ਼ਾਮਲ ਹਨ। ਇਸ 'ਚ ਪਰਮਾਤਮਾ ਨੂੰ ਚੇਤੇ ਕਰਨਾ ਅਤੇ ਮਨੁੱਖਤਾ ਦੀ ਸੇਵਾ ਕਰਨ ਦੀ ਭਾਵਨਾ ਨੂੰ ਅਹਿਮ ਸਥਾਨ ਦਿੱਤਾ ਗਿਆ ਹੈ। ਦਿੱਲੀ ਕੈਥੋਲਿਕ ਚਰਚ ਦੇ ਮੁੱਖ ਬੁਲਾਰੇ ਫਾਦਰ ਦੋਮਨਿਕ ਇਮੈਨੁਅਰ ਨੇ ਕਿਹਾ ਕਿ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਚਾਰ ਦਰਵਾਜ਼ੇ ਸਾਰੇ ਧਰਮਾਂ ਦੇ ਲੋਕਾਂ ਲਈ ਹਰ ਸਮੇਂ ਖੁੱਲ੍ਹੇ ਰਹਿੰਦੇ ਹਨ, ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਬਰਾਬਰੀ ਦੇ ਸੁਨੇਹੇ ਦਾ ਪ੍ਰਗਟਾਵਾ ਕਰਦੇ ਹਨ। ਉਨ੍ਹਾਂ ਨੇ ਸਿੱਖ ਸਮਾਜ ਦੁਆਰਾ ਲੰਗਰ ਦੀ ਪ੍ਰਥਾ ਦਾ ਜ਼ਿਕਰ ਕਰਦੇ ਹੋਏ ਕਿਹਾ ਕਿ ਲੰਗਰ 'ਚ ਕਿਸੇ ਤੋਂ ਉਸ ਦੇ ਧਰਮ, ਜਾਤੀ, ਉੱਚਾ-ਨੀਵਾਂ, ਖੇਤਰਵਾਦ ਦਾ ਵਿਤਕਰਾ ਨਹੀਂ ਕੀਤਾ ਜਾਂਦਾ। ੨੦ ਤੋਂ ਵੱਧ ਦੇਸ਼ਾਂ 'ਚ ਮਾਨਸਿਕ ਏਕਤਾ ਦਾ ਪ੍ਰਚਾਰ ਕਰ ਚੁਕੇ ਫਾਦਰ ਦੋਮਨਿਕ ਨੇ ਕਿਹਾ ਕਿ ਸਮਾਜ ਤੋਂ ਹਰ ਤਰ੍ਹਾਂ ਦੇ ਵਿਤਕਰੇ ਨੂੰ ਖ਼ਤਮ ਕਰਨ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਨੂੰ ਵਿਹਾਰਕ ਰੂਪ ਦੇਣ ਦੀ ਬਹੁਤ ਲੋੜ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਿਦਵਾਨ ਡਾ. ਹਰਪਾਲ ਸਿੰਘ ਨੇ ਕਿਹਾ ਕਿ ਸਾਂਝੀਵਾਲਤਾ ਦੀ ਗੱਲ ਦੁਨੀਆਂ ਦੇ ਸ਼ੁਰੂ ਤੋਂ ਹੀ ਚੱਲੀ ਆ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਗੁਰਬਾਣੀ 'ਚ ਕੇਵਲ ਉਨ੍ਹਾਂ ਸ਼ਬਦਾਂ ਨੂੰ ਇਸ ਢੰਗ ਨਾਲ ਰੱਖਿਆ ਗਿਆ ਕਿ ਆਮ ਲੋਕਾਂ ਦੇ ਦਿਲ 'ਤੇ ਇਸ ਦਾ ਡੂੰਘਾ ਅਸਰ ਪਿਆ। ਕੁਰੂਕਸ਼ੇਤਰ ਯੂਨੀਵਰਸਿਟੀ ਦੇ ਬੁਲਾਰੇ ਡਾ. ਹਰਬੰਸ ਕੌਰ ਨੇ ਕਿਹਾ ਕਿ ਅੱਜ ਮਹਾਂਰਾਸ਼ਟਰ 'ਚ ਗੈਰ-ਮਰਾਠੀਆਂ ਦੇ ਵਿਰੋਧ ਦੀ ਗੱਲ ਉੱਠ ਰਹੀ ਹੈ, ਅਜਿਹਾ ਹੀ ਵਿਰੋਧ ਹੋਰਨਾਂ ਸੂਬਿਆਂ 'ਚ ਵੀ ਸੁਣਾਈ ਦੇ ਰਿਹਾ ਹੈ, ਜਦਕਿ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਮਹਾਂਰਾਸ਼ਟਰ ਦੇ ਭਗਤ ਪਰਮਾਨੰਦ ਜੀ, ਬੰਗਾਲ ਦੇ ਭਗਤ ਜੈਦੇਵ ਜੀ, ਬਿਦਰ

ਕਰਨਾਟਕ ਦੇ ਭਗਤ ਸੈਣ ਜੀ, ਬਨਾਰਸ ਉੱਤਰ ਪ੍ਰਦੇਸ਼ ਤੋਂ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਰਾਜਸਥਾਨ ਦੇ ਭਗਤ ਧੰਨਾ ਜੀ, ਭਗਤ ਪੀਪਾ ਜੀ ਦੀ ਬਾਣੀ ਸ਼ਾਮਲ ਕਰ ਕੇ ਗੁਰੂ ਸਾਹਿਬ ਨੇ ਮਨੁੱਖ ਨੂੰ ਧਰਮ, ਜਾਤੀ, ਖੇਤਰਵਾਦ ਤੋਂ ਉੱਪਰ ਉੱਠਣ ਦੀ ਪ੍ਰੇਰਨਾ ਦਿੱਤੀ। ਹਰਿਦੁਆਰ ਤੋਂ ਆਏ ਸੰਤ ਸੁਆਮੀ ਪਰਮਾਨੰਦ ਨੇ ਕਿਹਾ ਕਿ ਮਨੁੱਖ ਨੂੰ ਅਗਰ ਰਾਹ ਵਿਖਾਉਣੀ ਹੈ, ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਕ ਮੋਹਰੀ ਭੂਮਿਕਾ ਨਿਭਾਅ ਸਕਦੀ ਹੈ। ਸਮਾਰੋਹ ਦੇ ਮੁੱਖ ਮਹਿਮਾਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਜੀ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦੇ ਸਮੇਂ ਸਮਾਜ ਦੀ ਜਿਹੜੀ ਹਾਲਤ ਸੀ, ਉਹੋ ਜਿਹੀ ਹਾਲਤ ਅੱਜ ਦੇ ਸਮਾਜ 'ਚ ਹੈ। 'ਸਭੇ ਸਾਝੀਵਾਲ ਸਦਾਇਨਿ' ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਵਨਾ ਨੂੰ ਅੱਜ ਹਰ ਘਰ ਤਕ ਲਿਜਾਣ ਦੀ ਜ਼ਿੰਮੇਵਾਰੀ ਉਨ੍ਹਾਂ ਨੇ ਸਿੱਖ ਸਮਾਜ ਨੂੰ ਦਿੰਦੇ ਹੋਏ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸਮਾਜ ਨੂੰ ਇਕ ਨਵਾਂ ਰਾਹ ਵਿਖਾ ਸਕਦੀ ਹੈ।

ਮੰਚ ਸੰਚਾਲਨ ਸਿੱਖ ਮਿਸ਼ਨ ਹਰਿਆਣਾ ਦੇ ਇੰਚਾਰਜ ਸ. ਕਿਰਪਾਲ ਸਿੰਘ ਨੇ ਕੀਤਾ। ਇਸ ਮੌਕੇ 'ਤੇ ਸੰਤ ਰਾਮ ਸਿੰਘ ਸੀਂਘੜਾ, ਸੰਤ ਬਾਬਾ ਸੁੱਖਾ ਸਿੰਘ ਕਾਰ ਸੇਵਾ ਵਾਲੇ, ਨਿਫਾ ਮੁਖੀ ਸ. ਪ੍ਰਿਤਪਾਲ ਸਿੰਘ, ਸ. ਸੁਖਵੰਤ ਸਿੰਘ ਪ੍ਰਧਾਨ ਗੁਰਦੁਆਰਾ ਮੰਜੀ ਸਾਹਿਬ, ਬਾਬਾ ਜੋਗਾ ਸਿੰਘ ਸਮੇਤ ਹਰੇਕ ਧਰਮ ਦੇ ਪਤਵੰਤੇ ਹਾਜ਼ਰ ਸਨ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੱਖ-ਵੱਖ ਥਾਈਂ ਅੰਮ੍ਰਿਤ-ਸੰਚਾਰ

ਭਾਈ ਰਵੇਲ ਸਿੰਘ ਹੈੱਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਮਹੀਨਾ ਦਸੰਬਰ ੨੦੦੮ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੱਖ-ਵੱਖ ਅਸਥਾਨਾਂ 'ਤੇ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| **ਮਿਤੀ** | **ਸਥਾਨ** | **ਪ੍ਰਾਣੀ** |
|---|---|---|
| ੨-੧੨-੦੮ | ਪਿੰਡ ਚਵਿੰਡਾ ਕਲਾਂ, ਅੰਮ੍ਰਿਤਸਰ | ੧੬੦ |
| ੩-੧੨-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੦੨ |
| ੭-੧੨-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੪੮ |
| ੯-੧੨-੦੮ | ਪਿੰਡ ਘੁਮਿਆਰਾ ਜ਼ਿਲ੍ਹਾ ਮੁਕਤਸਰ | ੩੮ |
| ੧੦-੧੨-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੧੨ |
| ੧੨-੧੨-੦੮ | ਪਿੰਡ ਰਾਵਲਾਮੰਡੀ, ਜ਼ਿਲ੍ਹਾ ਗੰਗਾਨਗਰ, ਰਾਜਸਥਾਨ | ੮੫ |
| ੧੨-੧੨-੦੮ | ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ | ੧੩ |
| ੧੩-੧੨-੦੮ | ਫਗਵਾੜਾ, ਜ਼ਿਲ੍ਹਾ ਕਪੂਰਥਲਾ | ੧੭ |
| ੧੪-੧੨-੦੮ | ਪਿੰਡ ਜੀਂਦਾ, ਜ਼ਿਲ੍ਹਾ ਬਠਿੰਡਾ | ੧੪੫ |
| ੧੪-੧੨-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੫੭ |
| ੧੫-੧੨-੦੮ | ਪਿੰਡ ਰੋਮਾਣਾ, ਜ਼ਿਲ੍ਹਾ ਬਠਿੰਡਾ | ੯੬ |
| ੧੬-੧੨-੦੮ | ਪਿੰਡ ਖੇਮੂਆਣਾ, ਜ਼ਿਲ੍ਹਾ ਬਠਿੰਡਾ | ੪੫ |
| ੧੭-੧੨-੦੮ | ਪਿੰਡ ਘਨੀਆ, ਜ਼ਿਲ੍ਹਾ ਬਠਿੰਡਾ | ੬੩ |
| ੧੭-੧੨-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੨੬ |

| | | |
|---|---|---|
| ੧੮-੧੨-੦੮ | ਪਿੰਡ ਸੈਂਦਰਾਣਾ ਬਿਲੀ ਵੜੈਚ, ਜ਼ਿਲ੍ਹਾ ਜਲੰਧਰ | ੧੭ |
| ੧੮-੧੨-੦੮ | ਪਿੰਡ ਕੋਠਾਗੁਰੂ, ਜ਼ਿਲ੍ਹਾ ਬਠਿੰਡਾ | ੩੫ |
| ੨੦-੧੨-੦੮ | ਪਿੰਡ ਦਬੜਾ, ਜ਼ਿਲ੍ਹਾ ਮੁਕਤਸਰ | ੨੦ |
| ੨੧-੧੨-੦੮ | ਪਿੰਡ ਭੰਗਚੜੀ, ਜ਼ਿਲ੍ਹਾ ਮੁਕਤਸਰ | ੫੭ |
| ੨੧-੧੨-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੭੦ |
| ੨੨-੧੨-੦੮ | ਪਿੰਡ ਮਹਾਬੱਧਰ, ਜ਼ਿਲ੍ਹਾ ਮੁਕਤਸਰ | ੬੦ |
| ੨੩-੧੨-੦੮ | ਪਿੰਡ ਮਲੂਕਾ, ਜ਼ਿਲ੍ਹਾ ਬਠਿੰਡਾ | ੪੦ |
| ੨੪-੧੨-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੪੪ |
| ੨੫-੧੨-੦੮ | ਗੁਰਦੁਆਰਾ ਮਾਈ ਥਾਨ ਪਾ: ੯ਵੀਂ, ਆਗਰਾ | ੧੭ |
| ੨੭-੧੨-੦੮ | ਪਿੰਡ ਸ਼ੰਕਰਸ਼ਰੀਹ, ਜ਼ਿਲ੍ਹਾ ਜਲੰਧਰ | ੩੭ |
| ੨੮-੧੨-੦੮ | ਜੈਪੁਰ, ਰਾਜਸਥਾਨ | ੨੨ |
| ੨੮-੧੨-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੫੫ |
| ੩੦-੧੨-੦੮ | ਪਿੰਡ ਵੜੈਚ, ਜ਼ਿਲ੍ਹਾ ਗੁਰਦਾਸਪੁਰ | ੭੮ |
| ੩੧-੧੨-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੩੯ |
| ੩੧-੧੨-੦੮ | ਸ੍ਰੀ ਰਾਮਪੁਰ ਮਹਾਰਾਸ਼ਟਰ | ੭੦ |
| | **ਕੁੱਲ** | **੨੩੬੮** |

## ਪਿੰਡ ਧਨੋਆ ਵਿਖੇ ਗੁਰਮਤਿ ਸਮਾਗਮ

ਪਿੰਡ ਧਨੋਆ ਵਿਖੇ ਚੌਥਾ ਧਾਰਮਿਕ ਸਮਾਗਮ ਅਤੇ ਅੰਮ੍ਰਿਤ-ਸੰਚਾਰ ਮਿਤੀ ੨੮-੧੧-੦੮ ਨੂੰ ਮਾਤਾ ਅਮਰ ਕੌਰ ਮੈਮੋਰੀਅਲ ਸੇਵਾ ਸੁਸਾਇਟੀ (ਰਜਿ.) ਧਨੋਆ ਵੱਲੋਂ ਇਲਾਕੇ ਦੀਆਂ ਸੰਗਤਾਂ ਦੇ ਸਹਿਯੋਗ ਨਾਲ ਕਰਵਾਇਆ ਗਿਆ। ਜਿਸ ਵਿਚ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਬਾਬਾ ਹਰੀ ਸਿੰਘ ਫਤਹਿਗੜ੍ਹ ਸਾਹਿਬ ਵਾਲੇ, ਭਾਈ ਸਤਨਾਮ ਸਿੰਘ ਲਾਧੂਪੁਰ ਅਤੇ ਭਾਈ ਬਲਦੇਵ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ, ਭਾਈ ਰਾਮ ਸਿੰਘ ਹਜ਼ੂਰੀ ਰਾਗੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਢਾਡੀ ਜਥਿਆਂ ਨੇ ਹਾਜ਼ਰੀ ਲਵਾਈ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪਹੁੰਚੇ ਪੰਜ ਪਿਆਰਿਆਂ ਨੇ ੨੦ ਪ੍ਰਾਣੀਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ। ਗੁਰੂ ਕਾ ਅਤੁੱਟ ਲੰਗਰ ਵਰਤਾਇਆ ਗਿਆ। ਇਸ ਸਮਾਗਮ ਦੀ ਸਫ਼ਲਤਾ ਵਾਸਤੇ ਸ. ਸਤਨਾਮ ਸਿੰਘ ਧਨੋਆ, ਸ. ਲਖਵਿੰਦਰ ਸਿੰਘ ਵਰੰਟ ਅਫਸਰ, ਸੁਰਿੰਦਰ ਸਿੰਘ ਸੂਬੇਦਾਰ ਦੀ ਵਿਸ਼ੇਸ਼ ਭੂਮਿਕਾ ਰਹੀ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੦੨-੨੦੦੯*